ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਬੁਲਾਰਾ

# ਤਰਕਸ਼ੀਲ

ਪੈਂਫਲਿਟ ਨੰ: 3 (ਸਤੰਬਰ/ਅਕਤੂਬਰ-86)

ਸਹਿਯੋਗ ਰਾਸ਼ੀ 3 ਰੁਪਏ

ਮੁਖ ਸੰਪਾਦਕ : ਰਾਜਪਾਲ ਸਿੰਘ

ਇਸ ਅੰਕ ਵਿੱਚ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

ਤ ਰ ਕ ਸ਼ੀ ਲ



**ਰਚਨਾਵਾਂ ਤੇ ਹੋਰ ਚਿੱਠੀ ਪੱਤਰ ਲਈ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 48
ਕੋਟਕਪੂਰਾ—151204

**ਚੰਦੇ ਭੇਜਣ ਲਈ ਪਤਾ**

ਜੀਵਨ ਲਾਲ ਸ਼ਹਿਣਾਂ
ਸੁਖਾਨੰਦ ਬਸਤੀ,
ਤਪਾ-148108

ਸਲਾਨਾ ਚੰਦਾ 15 ਰੁਪੈ

**ਪ੍ਰਕਾਸ਼ਨ :** ਮਾਲਕ ਤੇ ਪ੍ਰਕਾਸ਼ਕ ਅਮੀਰਜੀਤ ਨੇ ਓ. ਕੇ. ਪ੍ਰਿੰਟਿੰਗ ਪ੍ਰੈਸ ਰਾਜਪੁਰਾ ਟਾਊਨ ਤੋਂ ਛਪਵਾ ਕੇ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵਾਸਤੇ ਪਿੰਡ ਤੇ ਡਾਕਖਾਨਾ ਸੀਹਾਂ ਦੌਦ ਜ਼ਿਲ੍ਹਾ ਲੁਧਿਆਣਾ ਤੋਂ ਪ੍ਰਕਾਸ਼ਤ ਕੀਤਾ ।

## ਸੰਪਾਦਕੀ

ਹਰ ਵਿਅਕਤੀ ਆਪਣੇ ਜੀਵਨ ਦੇ ਤਜਰਬੇ ਵਿਚੋਂ ਕਾਫੀ ਕੁਝ ਸਿਖਦਾ ਹੈ। ਉਮਰ ਵਧਣ ਦੇ ਨਾਲ-ਨਾਲ ਉਸਦਾ ਤਜਰਬਾ ਵਧੇਰੇ ਵਿਸ਼ਾਲ ਹੁੰਦਾ ਜਾਂਦਾ ਹੈ ਅਤੇ ਇਸ ਤਜਰਬੇ ਦੇ ਆਧਾਰ ਤੇ ਉਸਦੇ ਵਿਚਾਰਾਂ ਦਾ ਵਿਕਾਸ ਵੀ ਹੁੰਦਾ ਜਾਂਦਾ ਹੈ। ਉਹ ਆਪਣੇ ਨਿੱਜੀ ਅਮਲ ਅਤੇ ਸਮਾਜ ਵਿੱਚ ਵਾਪਰ ਰਹੇ ਅਮਲ ਨੂੰ ਘੋਖਦਾ-ਪਰਖਦਾ ਹੈ ਅਤੇ ਇਸ ਵਿਚੋਂ ਕੱਢੇ ਸਿੱਟਿਆਂ ਦੇ ਆਧਾਰ ਤੇ ਉਹ ਆਪਣੇ ਗਲਤ ਵਿਚਾਰਾਂ ਨੂੰ ਬਦਲਦਾ ਹੈ ਅਤੇ ਠੀਕ ਵਿਚਾਰ ਬਾਰੇ ਵਧੇਰੇ ਸਪਸ਼ਟ ਹੁੰਦਾ ਹੈ। ਇਸ ਤਰਾਂ ਉਮਰ ਵਧਣ ਦੇ ਨਾਲ ਨਾਲ ਉਸਦੇ ਵਿਚਾਰਾਂ ਵਿੱਚ ਵਧੇਰੇ ਸਪਸ਼ਟਤਾ, ਪਕਿਆਈ ਅਤੇ ਅਮਲ ਵਿਚੋਂ ਪ੍ਰਾਪਤ ਹੋਏ ਤਜਰਬੇ ਦਾ ਨਿਚੋੜ ਹੁੰਦਾ ਹੈ।

**ਪਰ** ਦੂਜੇ ਪਾਸੇ ਵਿਅਕਤੀ ਦੇ ਵਿਚਾਰ ਉਸਦੀਆਂ ਹਾਲਤਾਂ ਦੀ ਪੈਦਾਵਾਰ ਹੁੰਦੇ ਹਨ। ਕੋਈ ਵਿਅਕਤੀ ਜਿਨਾਂ ਹਾਲਤਾਂ ਵਿੱਚ ਵੱਡਾ ਹੁੰਦਾ ਹੈ ਜਾਂ ਰਹਿੰਦਾ ਹੈ ਜਾਂ ਜਿਹੋ ਜਿਹਾ ਵਿਚਾਰਧਾਰਕ ਮਹੌਲ ਉਸਨੂੰ ਮਿਲਿਆ ਹੁੰਦਾ ਹੈ, ਇਹ ਸਾਰੀਆਂ ਗੱਲਾਂ ਉਸਦਾ ਇੱਕ ਵਿਸ਼ੇਸ਼ ਵਿਚਾਰਧਾਰਕ ਦ੍ਰਿਸ਼ਟੀਕੋਣ ਬਨਾਉਣ ਵਿੱਚ ਮੁੱਖ ਰੋਲ ਅਦਾ ਕਰਦੀਆਂ ਹਨ। ਜਿਹੋ ਜਿਹਾ ਵਿਚਾਰਧਾਰਕ ਦ੍ਰਿਸ਼ਟੀਕੋਣ ਮਨੁੱਖ ਦਾ ਇੱਕ ਵਾਰ ਬਣ ਜਾਵੇ ਆਮ ਕਰਕੇ ਬਾਕੀ ਉਮਰ ਉਹ ਸਾਰੀਆਂ ਗੱਲਾਂ ਨੂੰ ਉਸੇ ਦ੍ਰਿਸ਼ਟੀ ਕੋਣ ਤੋਂ ਹੀ ਦੇਖਦਾ ਹੈ ਅਤੇ ਉਹਨਾਂ ਬਾਰੇ ਆਪਣੀ ਰਾਇ ਬਨਾਉਂਦਾ ਹੈ। ਇਸ ਤਰਾਂ ਸਮੇਂ ਦੇ ਨਾਲ ਨਾਲ ਜੋ ਨਵੇਂ ਵਿਚਾਰ ਆਉਂਦੇ ਹਨ, ਵੱਡੀ ਉਮਰ ਦੇ ਵਿਅਕਤੀ ਆਮ ਕਰਕੇ ਉਹਨਾਂ ਨੂੰ ਆਪਣੇ ਪਹਿਲਾਂ ਬਣੇ ਦ੍ਰਿਸ਼ਟੀਕੋਣ ਦੇ ਚੌਖਟੇ ਵਿੱਚ ਰੱਖ ਕੇ ਹੀ ਵੇਖਦੇ ਹਨ ਅਤੇ ਇਸ ਇਸ ਤਰਾਂ ਬਹੁਤੀ ਵਾਰੀ ਉਹਨਾਂ ਨੂੰ ਸਹੀ ਪ੍ਰਸੰਗ ਵਿੱਚ ਸਮਝਣ ਤੇ ਅਪਨਾਉਣ ਤੋਂ ਅਯੋਗ ਰਹਿੰਦੇ ਹਨ।

ਸਮਾਜ ਲਗਾਤਾਰ ਬਦਲਦਾ ਰਹਿੰਦਾ ਹੈ। ਇਸ ਕਰਕੇ ਇੱਕ ਪੀੜ੍ਹੀ ਜਿਸ ਮਹੌਲ ਵਿੱਚ ਪਲਕੇ ਵੱਡੀ ਹੋਈ ਹੁੰਦੀ ਹੈਉਸਤੋਂ ਅਗਲੀ ਪੀੜ੍ਹੀ ਉਸਤੋ ਕੁਝ ਵਖਰੀਆਂ ਤੇ ਵਿਕਸਤ ਹਾਲਤਾ ਅਤੇ ਮਹੌਲ ਵਿੱਚ ਪਲਕੇ ਵੱਡੀ ਹੁੰਦੀ ਹੈ ਸੋ ਦੋਵਾਂ

(ਬਾਕੀ ਦੇਖੋ ਸਫਾ 30 ਤੇ)



# ਹਿਪਨੋਟਿਜ਼ਮ ਕੀ ਹੈ ?

( ਡਾ. ਕਵੂਰ ਦੁਆਰਾ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਹਿਪਨੋਟਿਜ਼ਮ (ਸੰਮੋਹਕ ਨੀਂਦ) ਦੀ ਕਾਫੀ ਵਰਤੋਂ ਕੀਤੇ ਜਾਣ ਕਾਰਣ ਤਰਕਸ਼ੀਲ ਹਲਕਿਆਂ ਵਿੱਚ ਹਿਪਨੋਟਿਜ਼ਮ ਇੱਕ ਡੂੰਘੀ ਦਿਲਚਸਪੀ ਦਾ ਵਿਸ਼ਾ ਬਣ ਗਿਆ ਹੈ। ਸੋ ਅਸੀਂ ਪਾਠਕਾਂ ਦੀ ਜਾਣਕਾਰੀ ਲਈ ਹਿਪਨੋਟਿਜ਼ਮ ਬਾਰੇ ਇੱਕ ਲੇਖ ਲੜੀ ਸ਼ੁਰੂ ਕਰ ਰਹੇ ਹਾਂ ਤਾਂ ਜੋ ਇਸਦੇ ਰੱਹਸਮਈ ਗਿਲਾਫ ਨੂੰ ਉਧੇੜਕੇ ਇਸਦੀ ਵਿਗਿਆਨਕ ਨੁਕਤਾ-ਨਜ਼ਰ ਤੋਂ ਵਿਆਖਿਆ ਕੀਤੀ ਜਾ ਸਕੇ ਅਤੇ ਵੱਖ ਵੱਖ ਮਕਸਦਾ ਖਾਸ ਕਰਕੇ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਵਿੱਚ ਹਿਪਨੋਟਿਜ਼ਮ ਦੀ ਉਪਯੋਗਤਾ ਬਾਰੇ ਵਿਚਾਰ-ਵਟਾਂਦਰਾ ਕੀਤਾ ਜਾ ਸਕੇ। ਹਥਲੀ ਲੇਖ-ਲੜੀ ਅਸੀਂ ਹਿਪਨੋਟਿਜ਼ਮ ਦੇ ਮਾਹਿਰਾਂ ਦੀਆਂ ਲਿਖਤਾਂ ਦੇ ਆਧਾਰ ਤੇ ਸ਼ੁਰੂ ਕਰ ਰਹੇ ਹਾਂ। ਅਸੀਂ ਤਰਕਸ਼ੀਲ ਸੋਸਾਇਟੀ ਦੇ ਹਿਪਨੋਟਿਸਟ ਸਾਥੀਆਂ ਅਤੇ ਹਿਪਨੋਟਿਜ਼ਮ ਦੀ ਜਾਣਕਾਰੀ ਰੱਖਣ ਵਾਲੇ ਹੋਰ ਵਿਅਕਤੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਇਹਨਾਂ ਲੇਖਾਂ ਬਾਰੇ ਆਪਣੇ ਪ੍ਰਤੀਕਰਮ ਲਿਖ ਕੇ ਭੇਜਣ ਤਾਂ ਜੋ ਇਸ ਵਿਸ਼ੇ ਤੇ ਵਿਚਾਰ-ਚਰਚਾ ਨੂੰ ਹੋਰ ਵਧੀਆ ਤੇ ਸਾਰਥਿਕ ਬਣਾਇਆ ਜਾ ਸਕੇ।– ਸੰਪਾਦਕ )

## *ਹਿਪਨੋਟਿਜ਼ਮ ਕੀ ਹੈ ?*

ਹਿਪਨੋਟਿਜ਼ਮ ਬਾਰੇ ਚਰਚਾ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਇਹ ਦੇਖਣਾਂ ਪਵੇਗਾ ਕਿ ਹਿਪਨੋਟਿਜ਼ਮ ਅਸਲ ਵਿੱਚ ਕਿਸ ਵਰਤਾਰੇ ਦਾ ਨਾਮ ਹੈ ? ਜਾਦੂ ਟੂਣੇ ਦੀਆਂ ਕਿਤਾਬਾਂ ਵਿੱਚ, ਜਸੂਸੀ ਨਾਵਲਾਂ ਵਿੱਚ ਅਤੇ ਕੁਝ ਹੋਰ ਪਾਖੰਡੀ ਲੋਕਾਂ ਵਲੋਂ ਹਿਪਨੋਟਿਜ਼ਮ ਦਾ ਨਕਸ਼ਾ ਕੁਝ ਐਸ ਤਰਾਂ ਬੰਨਿਆ ਜਾਂਦਾ ਹੈ ਕਿ ਹਿਪਨੋਟਿਜ਼ਮ ਇੱਕ ਅਦੁਤੀ ਸ਼ਕਤੀ ਹੈ ਜੋ ਸਿਰਫ ਕਠਿਨ ਸਾਧਨਾਂ (Meditation) ਨਾਲ ਹੀ ਪ੍ਰਾਪਤ ਹੁੰਦੀ ਹੈ ਅਤੇ ਇਹ ਸ਼ਕਤੀ ਪ੍ਰਾਪਤ ਕਰਕੇ ਆਦਮੀ ਕਿਸੇ ਵੀ ਦੂਜੇ ਵਿਅਕਤੀ ਦੀਆਂ ਅੱਖਾਂ ਵਿੱਚ ਝਾਕ ਕੇ ਉਸਨੂੰ ਆਪਣੇ ਵੱਸ ਵਿੱਚ ਕਰ ਸਕਦਾ ਹੈ, ਉਸਤੋਂ ਆਪਣਾਂ ਇੱਛਾ ਅਨੁਸਾਰ ਮਨਚਾਹਿਆ ਕੰਮ ਕਰਵਾ ਸਕਦਾ ਹੈ: ਕਿਸੇ ਦੁਰਾਡੇ ਸ਼ਹਿਰ ਵਿੱਚ ਬੈਠੇ ਵਿਅਕਤੀ ਨੂੰ ਇਸਦੇ ਜ਼ੋਰ ਨਾਲ ਕੋਲ ਬੁਲਾਇਆ ਜਾ ਸਕਦਾ ਹੈ, ਇਥੋਂ ਤੱਕ ਕਿ ਜਾਨਵਰਾਂ ਪੰਛੀਆਂ ਤੇ ਵੀ ਇਸਦਾ ਜ਼ੋਰ ਦਿਖਾਇਆ ਜਾ ਸਕਦਾ ਹੈ ਜਿਵੇਂ ਕਿ **ਉਡਦੇ ਪੰਛੀ ਤੇ ਨਿਗ੍ਹਾ ਟਿਕਾ ਕੇ ਉਸਨੂੰ ਹੇਠਾਂ ਡੇਗਿਆ ਜਾ ਸਕਦਾ ਹੈ ਅਤੇ ਅਜਿਹੀਆਂ ਅਨੇਕਾਂ ਹੋਰ ਊਟ-ਪਟਾਂਗ ਗੱਲਾਂ ਪੜ੍ਹਨ-ਸੁਣਨ ਨੂੰ ਮਿਲਦੀਆਂ ਹਨ। ਸਪਸ਼ਟ ਤੌਰ ਤੇ ਇਹ ਸਭ ਕੁਝ ਕੋਰਾ ਬਕਵਾਸ ਹੈ।** ਹਿਪਨੋਟਿਜ਼ਮ ਬਾਰੇ ਅਜਿਹੀਆਂ ਗੱਲਾਂ ਕੁਝ ਤਾਂ ਕਈ ਲੋਕਾਂ ਵਲੋਂ ਆਪਣੀਆਂ ਕਹਾਣੀਆਂ ਨੂੰ ਵੱਧ ਸਨਸਨੀਖੇਜ਼ ਬਨਾਉਣ ਲਈ ਕੀਤੀਆਂ ਜਾਂਦੀਆਂ ਪਰ ਬਹੁਤਾ ਕਰਕੇ ਅਜਿਹਾ ਪ੍ਰਚਾਰ ਤਰਾਂ-2 ਦੇ ਸਾਧਾਂ-ਚੇਲਿਆਂ ਵਲੋਂ ਲੋਕਾਂ ਨੂੰ ਆਪਣੇ ਮਗਰ ਲਾਉਣ ਲਈ ਕੀਤਾ ਜਾਂਦਾ ਹੈ। ਜਿਸ ਤਰਾਂ ਸਾਧਾਂ ਵਲੋਂ ਤਵੀਤਾਂ, ਟੂਣਿਆਂ ਆਦਿ ਰਾਹੀਂ ਕਿਸੇ ਦੂਸਰੇ ਵਿਅਕਤੀ ਨੂੰ ਵੱਸ ਵਿੱਚ ਕਰ ਦੇਣ ਦੇ ਦਾਅਵੇ ਕਰਕੇ ਪੈਸੇ ਬਟੋਰੇ ਜਾਂਦੇ ਹਨ ਉਸੇ ਤਰਾਂ ਉਨ੍ਹਾਂ ਵਲੋਂ ਦੂਜਿਆਂ ਨੂੰ ਵੱਸ ਕਰਨ ਵਾਲੀ ਸ਼ਕਤੀ ਦੇ ਮਾਲਿਕ ਹੋਣ ਦਾ ਭਰਮ ਫੈਲਾਇਆ ਜਾਂਦਾ ਹੈ ਅਤੇ ਬਥੇਰੇ ਲੋਕ ਕਿਸੇ ਅਜਿਹੀ ਸ਼ਕਤੀ ਹਾਸਿਲ ਕਰਨ ਦਾ ਗੁਰ ਜਾਨਣ ਦੇ ਲਾਲਚ ਵਿੱਚ ਇਹਨਾਂ ਸਾਧਾਂ ਮਗਰ ਫਿਰਦੇ ਰਹਿੰਦੇ ਹਨ, ਕਈ ਕਈ ਸਾਲ ਉਹਨਾਂ ਦੀ ਸੇਵਾ ਤੇ ਮੁੱਠੀ-ਚਾਪੀ ਕਰਦੇ ਰਹਿੰਦੇ ਹਨ।

ਸਾਨੂੰ ਇਸ ਬਾਰੇ ਸਪਸ਼ਟ ਹੋਣਾ ਚਾਹੀਦਾ ਹੈ ਕਿ ਕਿਸੇ ਦੂਸਰੇ ਵਿਅਕਤੀ ਦੇ ਮਨ ਨੂੰ ਕੰਟਰੋਲ ਕਰਨ ਵਾਲੀ ਨਾ ਤਾਂ ਕੋਈ ਸ਼ਕਤੀ ਹੈ ਅਤੇ ਨਾ ਹੀ ਹੋ ਸਕਦੀ ਹੈ। ਕਿਸੇ ਤਰਕਸ਼ੀਲ ਵਿਅਕਤੀ ਵਲੋਂ ਅਜਿਹੀਆਂ ਸੰਭਾਵਨਾਵਾਂ ਤੇ ਸੋਚਣਾਂ ਹੀ ਹਾਸੋ ਹੀਣਾ ਹੈ। ਹਿਪਨੋਟਿਜ਼ਮ ਦਾ ਅਜਿਹੀ ਕਿਸੇ ਗੱਲ ਨਾਲ ਕੋਈ ਤਾਅਲਕ ਨਹੀਂ ਹੈ। ਪਹਿਲਾਂ ਹਿਪਨੋ-ਟਿਜ਼ਮ ਬਾਰੇ ਅਜਿਹੇ ਭਰਮਾਂ ਨੂੰ ਆਪਣੇ ਮਨ 'ਚੋਂ ਸਾਫ ਕਰਕੇ ਹੀ ਅਸੀਂ ਹਿਪਨੋਟਿਜ਼ਮ ਦੇ ਸਹੀ ਤੱਤ ਨੂੰ ਵਿਗਿਆਨਕ

ਦ੍ਰਿਸ਼ਟੀਕੋਣ ਤੋਂ ਜਾਨਣ ਵੱਲ ਵਧ ਸਕਦੇ ਹਾਂ। ਸੋ ਆਓ ਹੁਣ ਵੇਖੀਏ ਕਿ ਹਿਪਨੋਟਿਜ਼ਮ ਸਹੀ ਤੌਰ ਤੇ ਕਿਸ ਬਲਾ ਦਾ ਨਾਮ ਹੈ।

**ਹਿਪਨੋਟਿਜ਼ਮ ਦੇ ਇੱਕ ਮਾਹਿਰ ਮੈਲਵਿਨ ਪਾਵਰ ਅਨੁਸਾਰ, "ਹਿਪਨੋਟਿਜ਼ਮ ਮਨੋਵਿਗਿਆਨਕ ਸੁਝਾਵਾਂ ਰਾਹੀਂ ਲਿਆਦੀ ਗਈ ਨੀਂਦ ਵਰਗੀ ਮਾਨਸਿਕ ਸਥਿਤੀ ਹੈ। ਇਸਦਾ ਮੁੱਖ ਲੱਛਣ ਹਿਪਨੋਟਿਕ ਨੀਂਦ ਦੀ ਹਾਲਤ ਵਿੱਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਦਾ ਬਹੁਤ ਹੀ ਜ਼ਿਆਦਾ ਅਸਰ ਕਬੂਲਨਾ ਹੈ ਅਤੇ ਇਸ ਹਾਲਤ ਵਿੱਚ ਮਨੁੱਖ ਦੀ ਸੋਚਣ-ਸ਼ਕਤੀ ਅਤੇ ਕਲਪਨਾ ਸ਼ਕਤੀ ਬਹੁਤ ਵਧ ਜਾਂਦੀ ਹੈ।"**

ਹਿਪਨੋਟਿਜ਼ਮ ਦਾ ਅਰਥ ਕਿਸੇ ਦੂਜੇ ਵਿਅਕਤੀ ਨੂੰ ਵੱਸ ਵਿੱਚ ਕਰਨਾ ਨਾਂ ਹੋ ਕੇ ਸਿਰਫ ਆਪਣੇ ਪ੍ਰਭਾਵ ਹੇਠ ਲਿਆਉਣਾ ਹੀ ਹੈ। ਜਿਸ ਤਰ੍ਹਾਂ ਇੱਕ ਵਧੀਆ ਬੁਲਾਰਾ ਸਰੋਤਿਆਂ ਨੂੰ ਆਪਣੇ ਨਾਲ ਸਹਿਮਤ ਕਰਦਾ ਹੋਇਆ ਆਪਣੇ ਪ੍ਰਭਾਵ ਹੇਠ ਲੈ ਆਉਂਦਾ ਹੈ, ਜਾਂ ਊਂਜ ਵੀ ਅਸੀਂ ਬਹੁਤ ਵਾਰ ਕਿਸੇ ਦੀ ਸਖਸ਼ੀਅਤ ਦੇ ਪ੍ਰਭਾਵ ਹੇਠ ਉਸਦੇ ਕਹੇ ਨੂੰ ਨਹੀਂ ਟਾਲ ਸਕਦੇ, ਉਸੇ ਤਰਾਂ ਹੀ ਹਿਪਨੋਟਿਜ਼ਮ ਵੀ ਦੂਸਰਿਆਂ ਤੋਂ ਆਪਣੇ ਸੁਝਾਵਾਂ ਤੇ ਅਮਲ ਕਰਵਾਉਣ ਦੀ ਇੱਕ ਵਿਸ਼ੇਸ਼ ਮਨੋਵਿਗਿਆਨਕ ਵਿਧੀ ਹੀ ਹੈ। ਇਸ ਵਿੱਚ ਹਿਪਨੋਟਿਸਟ ਪਹਿਲਾਂ ਵਿਅਕਤੀ ਨੂੰ ਪ੍ਰੇਰ ਕੇ ਨੀਂਦ ਵਰਗੀ ਸਥਿਤੀ ਵਿੱਚ ਲੈ ਆਉਂਦਾ ਹੈ ਤਾਂ ਜੋ ਉਹ ਸੁਚੇਤ ਤੌਰ ਤੇ ਉਸ ਨਾਲ ਦਲੀਲਬਾਜੀ ਜਾਂ ਵਿਰੋਧ ਨਾ ਕਰ ਸਕੇ ਤੇ ਫਿਰ ਉਸਨੂੰ ਲੋੜੀਂਦੇ ਸੁਝਾਅ ਦਿੰਦਾ ਹੈ। ਇਸ ਤਰਾਂ ਦਿੱਤੇ ਗਏ ਸੁਝਾਅ ਆਮ ਸਾਧਾਰਣ ਹਾਲਤ ਵਿੱਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਨਾਲੋਂ ਬਹੁਤ ਜ਼ਿਆਦਾ ਕਾਰਗਰ ਸਾਬਿਤ ਹੁੰਦੇ ਹਨ ਅਤੇ ਇਹੀ ਹਿਪਨੋਟਿਜ਼ਮ ਦੀ ਖਾਸੀਅਤ ਹੈ।

ਹਿਪਨੋਟਿਜ਼ਮ ਦੇ ਦੌਰਾਨ ਚਾਹੇ ਵਿਅਕਤੀ ਸੁੱਤਾ ਹੋਇਆ ਪ੍ਰਤੀਤ ਹੁੰਦਾ ਹੈ। ਪ੍ਰੰਤੂ ਅਸਲ ਵਿੱਚ ਇਹ ਨੀਂਦ ਤੋਂ ਵੱਖਰੀ ਅਵਸਥਾ ਹੈ। ਕਿਉਂਕਿ ਸਾਧਾਰਣ ਨੀਂਦ ਦੌਰਾਨ ਵਿਅਕਤੀ ਦੀਆਂ ਸਰੀਰਕ ਅਤੇ ਦਿਮਾਗੀ ਕ੍ਰਿਆਵਾਂ ਵਿੱਚ ਜੋ ਅੰਤਰ ਆਉਂਦਾ ਹੈ, ਉਹ ਹਿਪਨੋਟਿਜ਼ਮ ਦੀ ਅਵਸਥਾ ਵਿੱਚ ਨਹੀਂ ਹੁੰਦਾ। ਹਿਪਨੋਟਾਈਜ਼ ਹੋਏ ਵਿਅਕਤੀ ਦੀਆਂ ਅੰਦਰਲੀਆਂ ਸਰੀਰਕ ਕ੍ਰਿਆਵਾਂ ਵਿੱਚ ਆਮ ਹਾਲਤ ਵਿਚਲੇ ਮਨੁੱਖ ਨਾਲੋਂ ਕੋਈ ਖਾਸ ਅੰਤਰ ਨਹੀਂ ਹੁੰਦਾ।

ਡੂੰਘੀ ਸੰਮੋਹਕ ਨੀਂਦ ਦੌਰਾਨ ਵਿਅਕਤੀ ਨੂੰ ਜੋ ਸੁਝਾਅ ਦਿੱਤੇ ਜਾਂਦੇ ਹਨ ਜਾਂ ਸੰਮੋਹਕ ਨੀਂਦ ਦੌਰਾਨ ਉਹ ਜੋ ਕਝ ਕਰਦਾ ਜਾਂ ਬੋਲਦਾ ਹੈ ਨੀਂਦ ਵਿਚੋਂ ਜਾਗਣ ਤੋਂ ਬਾਅਦ ਉਸਨੂੰ ਆਮ ਤੋਰ ਤੇ ਉਹ ਘਟਨਾ ਜਾਂ ਗੱਲਾਂ ਯਾਦ ਨਹੀਂ ਹੁੰਦੀਆਂ ਜੋ ਹਿਪਨੋਟਿਜ਼ਮ ਦੀ ਅਵਸਥਾ ਵਿੱਚ ਉਸ ਨਾਲ ਹੋਈਆਂ, ਚਾਹੇ ਉਹ ਹਿਪਨੋਟਿਜ਼ਮ ਦੀ ਹਾਲਤ ਵਿੱਚ ਦਿੱਤੇ ਗਏ ਸੁਝਾਵਾਂ ਤੇ ਪੂਰਾ ਅਮਲ ਕਰਦਾ ਰਹਿੰਦਾ ਹੈ। ਪਰ ਜੇ ਉਸਨੂੰ ਸੁਝਾਵਾਂ ਵਿੱਚ ਹਿਪਨੋਟਿਕ ਨੀਂਦ (ਸੰਮੋਹਕ ਨੀਂਦ) ਦੌਰਾਨ ਹੋਈਆਂ ਸਾਰੀਆਂ ਗੱਲਾਂ ਯਾਦ ਰੱਖਣ ਦਾ ਸੁਝਾਅ ਵੀ ਦੇ ਦਿੱਤਾ ਜਾਵੇ ਤਾਂ ਉਸਨੂੰ ਉਹ ਸਾਰੀਆਂ ਗੱਲਾਂ ਬਾਅਦ ਵਿੱਚ ਵੀ ਯਾਦ ਰਹਿੰਦੀਆਂ ਹਨ।

ਚਾਹੇ ਹਿਪਨੋਟਿਜ਼ਮ ਦੀ ਇਹੀ ਖਾਸੀਅਤ ਹੈ ਕਿ ਹਿਪਨੋਟਿਜ਼ਮ ਦੌਰਾਨ ਵਿਅਕਤੀ ਨੂੰ ਜੋ ਸੁਝਾਅ ਦਿੱਤੇ ਜਾਂਦੇ ਹਨ ਉਹ ਉਹਨਾਂ ਤੇ ਅਮਲ ਕਰਦਾ ਹੈ ਪਰ ਇਸ ਗੱਲ ਬਾਰੇ ਸਪਸ਼ਟ ਹੋਣਾ ਚਾਹੀਦਾ ਹੈ ਕਿ ਉਹ ਵਿਅਕਤੀ ਆਪਣੀਆਂ ਨੈਤਿਕ ਮਾਨਤਾਵਾਂ ਦੇ ਖਿਲਾਫ ਜਾਂਦਾ ਕੋਈ ਕੰਮ ਨਹੀਂ ਕਰੇਗਾ ਜਿਸ ਤਰਾਂ ਕਿ ਕਿਸੇ ਧਾਰਮਿਕ ਭਾਵਨਾਵਾਂ ਵਾਲੇ ਵੈਸ਼ਨੂੰ ਹਿੰਦੂ ਨੂੰ ਹਿਪਨੋਟਿਜ਼ਮ ਰਾਹੀਂ ਮਾਸ ਖਾਣ ਲਈ ਨਹੀਂ ਉਕਸਾਇਆ ਜਾ ਸਕਦਾ ਹਿਪਨੋਟਿਜ਼ਮ ਰਾਹੀਂ ਕਿਸੇ ਵਿਅਕਤੀ ਦਾ ਕਤਲ ਕਰ ਦੇਣ ਲਈ ਨਹੀਂ ਪ੍ਰੇਰਿਆ ਜਾ ਸਕਦਾ ਜਿੰਨਾਂ ਚਿਰ ਤੱਕ ਉਸਦੀ ਆਪਣੀ ਉਸ ਦੂਸਰੇ ਵਿਅਕਤੀ ਨਾਲ ਸਿਰ-ਵੱਢਵੀਂ ਦੁਸ਼ਮਣੀ ਨਾ ਹੋਵੇ। ਸੰਮੋਹਕ ਨੀਂਦ ਦੌਰਾਨ ਜੇ ਉਸਨੂੰ ਕੋਈ ਬਹੁਤ ਗਲਤ ਕਿਸਮ ਦਾ ਕੰਮ ਕਰਨ ਦਾ ਸੁਝਾਅ ਦਿੱਤਾ ਜਾਵੇਗਾ ਤਾਂ ਉਹ ਜਾਗ ਜਾਵੇਗਾ ਜਾਂ ਇਨਕਾਰ ਕਰ ਦੇਵੇਗਾ। ਹਿਪਨੋਟਿਜ਼ਮ ਬਾਰੇ ਆਮ ਪ੍ਰਚਲਿਤ ਕਹਾਣੀਆਂ ਅਤੇ ਜਸੂਸੀ ਨਾਵਲਾਂ ਵਿੱਚ ਆਮ ਕਰਕੇ ਅਜਿਹੇ ਮੁਜ਼ਰਮਾਨਾ ਕੰਮ ਕਰਵਾਉਣ ਦਾ ਵਰਨਣ ਹੁੰਦਾ ਹੈ ਜਿਸਨੇ ਅਜਿਹਾ ਭਰਮ ਪੈਦਾ ਕੀਤਾ ਹੈ ਕਿ ਹਿਪਨੋਟਿਜ਼ਮ ਰਾਹੀਂ ਕਿਸੇ ਵਿਅਕਤੀ ਤੋਂ ਕੁਝ ਵੀ ਕਰਵਾਇਆ ਜਾ ਸਕਦਾ ਹੈ ਜਦ ਕਿ ਅਸਲ ਵਿੱਚ ਅਜਿਹੀ ਗੱਲ ਬਿਲਕੁਲ ਅਸੰਭਵ ਹੈ।

ਹਿਪਨੋਟਿਜ਼ਮ ਦੇ ਵਰਤਾਰੇ ਦੀ ਵਿਆਖਿਆ ਦਾ ਆਧਾਰ ਇਹ ਹੈ ਕਿ ਮਨੋਵਿਗਿਆਨਕ ਨਜ਼ਰੀਏ ਤੋਂ ਮਨ ਦੇ ਦੋ ਭਾਗ ਕੀਤੇ ਜਾਂਦੇ ਹਨ ਸੁਚੇਤ ਮਨ (conscious) ਅਤੇ ਅਰਧ-ਚੇਤਨ ਮਨ (sub-conscious) ਹਿਪਨੋਟਿਜ਼ਮ ਕਰਦੇ ਵਕਤ ਸੁਚੇਤ ਮਨ ਨੂੰ ਕਿਸੇ ਨੁਕਤੇ ਤੇ ਕੇਂਦ੍ਰਿਤ ਕਰਕੇ ਅਕ੍ਰਿਆਸ਼ੀਲ ਕਰ ਦਿੱਤਾ ਜਾਂਦਾ ਹੈ ਅਤੇ ਇਸ ਤਰਾਂ ਅਰਧ-ਚੇਤਨ ਮਨ ਨੂੰ ਸਿੱਧੇ ਸੰਬੰਧਿਤ ਹੋਇਆ ਜਾ ਸਕਦਾ ਹੈ ਅਤੇ ਇਸ ਕਰਕੇ ਹੀ ਹਿਪਨੋਟਿਜ਼ਮ ਦੁਆਰਾ ਵਿਅਕਤੀ ਦੇ ਅਰਧ-ਚੇਤਨ (sub conscious) ਮਨ ਵਿੱਚ ਦੱਬੀਆਂ ਪਈਆਂ ਭਾਵਕ ਸਮਸਿਆਵਾਂ ਨੂੰ ਉਜਾਗਰ ਕਰਕੇ ਉਹਨਾਂ ਦਾ ਹੱਲ ਕੀਤਾ ਜਾ ਸਕਦਾ ਹੈ।

## *ਹਿਪਨੋਟਿਜ਼ਮ ਦਾ ਇਤਿਹਾਸ*

ਪ੍ਰਚੀਨ ਸਭਿਆਤਾਵਾਂ ਵਿੱਚ, ਪੁਰਾਣੇ ਸਮੇਂ ਤੋਂ ਹੀ ਹਿਪਨੋਟਿਜ਼ਮ ਦੀ ਵੱਥ ਵੱਖ ਢੰਗਾਂ ਨਾਲ ਵਰਤੋਂ ਹੋਣ ਦਾ ਜ਼ਿਕਰ ਮਿਲਦਾ ਹੈ ਜਿਥੇ ਇਸ ਰਾਹੀਂ ਬੀਮਾਰਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਸੀ ਅਤੇ ਬਹੁਤ ਸਾਰੀਆਂ ਜਾਤੀਆਂ ਦੀਆਂ ਧਾਰਮਿਕ ਰਸਮਾਂ ਵਿੱਚ ਵੀ ਇਸਦੇ ਨਿਯਮਾਂ ਨੂੰ ਅਚੇਤ ਤੌਰ ਤੇ ਵਰਤਿਆ ਜਾਂਦਾ ਸੀ।

ਪਰ ਅਜੋਕੇ ਸਮੇਂ ਵਿੱਚ ਵੀਆਨਾ ਦੇ ਇੱਕ ਡਾਕਟਰ ਮੈਸਮਰ (1733-1815) ਨੂੰ, ਇਸ ਵਿੱਚ ਆਮ ਲੋਕਾਂ ਦੀ ਮੁੜ ਦਿਲਚਸਪੀ ਜਗਾਉਣ, ਇਸਦੀ ਵੱਡੇ ਪੱਧਰ ਤੇ ਵਰਤੋਂ ਕਰਨ ਅਤੇ ਵਿਗਿਆਨਕ ਆਧਾਰ ਤੇ ਖੋਜ ਸ਼ੁਰੂ ਕਰਨ ਦਾ ਸਿਹਰਾ ਜਾਂਦਾ ਹੈ। ਮੈਸਮਰ ਨੇ ਹਿਪਨੋਟਿਜ਼ਮ ਦੀ ਵਿਆਖਿਆ ਕਰਨ ਲਈ ਜੀਵ-ਚੁੰਬਕੀ ਸ਼ਕਤੀ (Animal Magnetism) ਦਾ ਸਿਧਾਂਤ ਲਿਆਂਦਾ। ਉਸਦੇ ਮੁਤਾਬਿਕ ਹਰ ਜੀਵ ਵਿੱਚ ਇੱਕ ਚੁੰਬਕੀ ਸ਼ਕਤੀ ਹੁੰਦੀ ਹੈ ਜਿਸਨੂੰ ਕੰਟਰੋਲ ਕਰਕੇ ਆਦਮੀ ਦੇ ਸਰੀਰ ਨੂੰ ਠੀਕ ਕੀਤਾ ਜਾ ਸਕਦਾ ਹੈ ਅਤੇ ਇਸ ਚੁੰਬਕੀ ਸ਼ਕਤੀ ਦੇ ਰਾਹੀਂ ਹੀ ਦੂਜੇ ਵਿਅਕਤੀ ਨੂੰ ਆਪਣੇ ਪ੍ਰਭਾਵ ਹੇਠ ਲਿਆਂਦਾ ਜਾ ਸਕਦਾ ਹੈ। ਇਸੇ ਮੈਸਮਰ ਦੇ ਨਾਂ ਮਗਰ ਹਿਪਨੋਟਿਜ਼ਮ ਨੂੰ ਮੈਸਮਰਿਜ਼ਮ (Mesmerism) ਵੀ ਕਿਹਾ ਜਾਂਦਾ ਹੈ।

1778 ਵਿੱਚ ਫਰਾਂਸੀਸੀ ਸਰਕਾਰ ਨੇ ਮੈਸਮਰ ਦੁਆਰਾ ਕੀਤੇ ਜਾਂਦੇ ਇਲਾਜ ਦੀ ਖੋਜ ਲਈ ਵਿਗਿਆਨੀਆਂ ਅਤੇ ਡਾਕਟਰਾਂ ਦਾ ਇੱਕ ਕਮਿਸ਼ਨ ਕਾਇਮ ਕੀਤਾ ਜਿਸਨੇ ਆਪਣੀ ਰਿਪਰਟ ਵਿੱਚ ਕਿਹਾ ਕਿ ਮੈਸਮਰ ਦੁਆਰਾ ਅਪਣਾਏ ਜਾਣ ਵਾਲੇ ਢੰਗ-ਤਰੀਕੇ ਰਹੱਸਵਾਦੀ ਹਨ ਯਾਨੀ ਉਸ ਦੁਆਰਾ ਵਰਤੇ ਜਾ ਰਹੇ ਤਰੀਕੇ ਅਤੇ ਉਹਨਾਂ ਦੀ ਉਸ ਦੁਆਰਾ ਦਿੱਤੀ ਜਾਂਦੀ ਵਿਆਖਿਆ ਨੂੰ ਵਿਗਿਆਨਕ ਨਜ਼ਰੀਏ ਤੋਂ ਸਹੀ ਨਹੀਂ ਮੰਨਿਆ ਜਾ ਸਕਦਾ।

ਮੈਸਮਰ ਤੋਂ ਬਾਅਦ ਉਸਦੇ ਇੱਕ ਸ਼ਗਿਰਦ ਮਾਰ-ਕੁਇਸ ਨੇ ਹਿਪਨੋਟਿਕ ਪਾਸ ਦੇਣ ਦੀ ਵਿਧੀ ਨਾਲ ਵਿਅਕਤੀ ਨੂੰ ਸੰਮੋਹਕ ਨੀਂਦ ਵਿੱਚ ਲਿਆਉਣਾਂ ਸ਼ੁਰੂ ਕੀਤਾ (ਪਾਸ ਦੇਣ ਤੋਂ ਭਾਵ ਹੈ ਕਿ ਹਿਪਨੋਟਿਸਟ ਦੁਆਰਾ ਦੂਸਰੇ ਵਿਅਕਤੀ ਦੇ ਸਰੀਰ ਦੇ ਨਾਲ ਨਾਲ ਹੱਥ ਫੇਰਿਆ ਜਾਂਦਾ ਹੈ।)

ਇਸੇ ਸਮੇਂ ਦੋਰਾਨ ਇੰਗਲੈਂਡ ਵਿੱਚ ਵੀ ਕੁਝ ਡਾਕਟਰਾਂ ਨੇ ਰੋਗੀਆਂ ਨੂੰ ਠੀਕ ਕਰਨ ਲਈ ਹਿਪਨੋਟਿਜ਼ਮ ਦੀ ਵਰਤੋਂ ਸ਼ੁਰੂ ਕੀਤੀ। ਡਾ. ਜੌਹਨ ਇਲੀਅਟ (Dr. John Elliot), ਜੋ ਕਿ ਲੰਦਨ ਯੂਨੀਵਰਸਿਟੀ ਵਿੱਚ ਪ੍ਰੋਫੈਸਰ ਅਤੇ ਰਾਇਲ ਮੈਡੀਕਲ ਸੋਸਾਇਟੀ ਦਾ ਪ੍ਰਧਾਨ ਸੀ, ਨੇ ਵੀ ਇਸ ਖੇਤਰ ਵਿੱਚ ਕੰਮ ਸ਼ੁਰੂ ਕੀਤਾ। ਆਪਣੇ ਸਮੇਂ ਦਾ ਇੱਕ ਬਹੁਤ ਵੱਡਾ ਸਰਜਨ ਹੋਣ ਨਾਤੇ ਉਸਦੇ ਹਿਪਨੋ-ਟਿਜ਼ਮ ਦੇ ਖੇਤਰ ਵਿੱਚ ਕੰਮ ਨੇ ਸਭ ਦਾ ਧਿਆਨ ਇਸ ਵੱਲ ਖਿਚਿਆ। ਉਹ ਉਹਨਾਂ ਪਹਿਲੇ ਵਿਅਕਤੀਆਂ ਵਿਚੋਂ ਇੱਕ ਸੀ ਜਿਸਨੇ ਹਿਪਨੋਟਿਜ਼ਮ ਦੀ ਵਰਤੋਂ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਕਰਨੀ ਸ਼ੁਰੂ ਕੀਤੀ।

ਇੱਕ ਹੋਰ ਅੰਗਰੇਜ਼ ਡਾਕਟਰ ਜੇਮਜ਼ ਬਰਾਇਡ (Dr. James Braid 1795-1860) ਨੇ ਆਪਣੀ ਖੋਜ ਰਾਹੀਂ ਇਸ ਸਚਾਈ ਨੂੰ ਸਾਹਮਣੇ ਲਿਆਂਦਾ ਕਿ ਹਿਪਨੋਟਿਜ਼ਮ ਇੱਕ ਮਨੋਵਿਗਿਆਨਕ ਵਰਤਾਰਾ ਹੈ ਅਤੇ ਇਸ ਲਈ ਕਿਸੇ ਚੁੰਬਕੀ ਸ਼ਕਤੀ ਜਾਂ ਵਿਅਕਤੀ ਦੇ ਸਰੀਰ ਉਪਰ ਹੱਥ ਫੇਰਨ ਦੀ ਲੋੜ ਨਹੀਂ ਹੈ। ਉਸਨੇ ਖੋਜ ਕੀਤੀ ਕਿ ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਕਿਸੇ ਚਮਕਦੀ ਚੀਜ਼ ਵੱਲ ਦੇਖਣ ਲਾਕੇ ਜਾਂ ਕਿਸੇ ਹੋਰ ਅਜਿਹੇ ਨੁਕਤੇ ਤੇ ਧਿਆਨ ਕੇਂਦ੍ਰਿਤ ਕਰਕੇ ਸੰਮੋਹਕ ਨੀਂਦ ਵਿੱਚ ਲਿਆਂਦਾ ਜਾ ਸਕਦਾ ਹੈ ਅਤੇ ਇਸ ਅਵਸਥਾ ਵਿੱਚ ਉਹ ਹਿਪਨੋਟਿਸਟ ਦੇ ਕਹੇ ਸ਼ਬਦਾਂ ਵੱਲ ਪੂਰਾ ਧਿਆਨ ਦਿੰਦਾ ਹੈ।

**ਸ਼ਬਦ ਹਿਪਨੋਟਿਜ਼ਮ ਦੀ ਵਰਤੋਂ ਵੀ ਬਰਾਇਡ ਨੇ ਹੀ ਸ਼ੁਰੂ ਕੀਤੀ । ਹਿਪਨੋਟਿਜ਼ਮ ਸ਼ਬਦ ਉਸਨੇ ਯੂਨਾਨੀ ਸ਼ਬਦ 'ਹਿਪਨੋਸ' (Hypnos) ਤੋਂ ਘੜਿਆ ਜਿਸ ਦਾ ਅਰਥ ਨੀਂਦਰ ਹੁੰਦਾ ਹੈ ।**

ਬਰਾਇਡ ਦੀ ਤਕਨੀਕ ਨੂੰ ਵਰਤਦਿਆਂ ਹੋਇਆਂ ਇੱਕ ਅੰਗਰੇਜ਼ ਡਾਕਟਰ ਨੇ ਭਾਰਤ ਵਿੱਚ ਕਲਕੱਤੇ ਵਿਖੇ ਮਰੀਜ਼ ਨੂੰ ਬੇਹੋਸ਼ ਕਰਨ ਲਈ ਹਿਪਨੋਟਿਜ਼ਮ ਨੂੰ ਵਰਤਦੇ ਹੋਏ ਕੋਈ 300 ਤੋਂ ਵੱਧ ਅਪਰੇਸ਼ਨ ਸਫਲਤਾ ਪੂਰਵਕ ਕੀਤੇ । ਪਹਿਲੀ ਅਤੇ ਦੂਜੀ ਵੱਡੀ ਜੰਗ ਦੌਰਾਨ ਵੀ ਲੰਮੀ ਲੜਾਈ ਦੇ ਕਾਰਣ ਮਾਨਸਿਕ ਰੋਗੀ ਹੋਏ ਫੌਜੀਆਂ ਨੂੰ ਠੀਕ ਕਰਨ ਲਈ ਹਿਪਨੋਟਿਜ਼ਮ ਦੀ ਵਿਧੀ ਦੀ ਬਹੁਤ ਵਰਤੋਂ ਕੀਤੀ ਗਈ । ਸੋ ਸਮੁੱਚੇ ਤੌਰ ਤੇ ਹਿਪਨੋਟਿਜ਼ਮ ਨੇ ਮਾਨਸਿਕ ਰੋਗੀਆਂ ਦੇ ਇਲਾਜ ਵਿੱਚ ਕਾਫੀ ਹਿੱਸਾ ਪਾਇਆ ਹੈ ।

## ਹਿਪਨੋਟਾਈਜ਼ ਕਿਸਨੂੰ ਕੀਤਾ ਜਾ ਸਕਦਾ ਹੈ ?

ਕੁਝ ਵਿਅਕਤੀ ਜਲਦੀ ਹਿਪਨੋਟਾਈਜ਼ ਹੋ ਜਾਂਦੇ ਹਨ ਅਤੇ ਕੁਝ ਬਹੁਤ ਜ਼ਿਆਦਾ ਕੋਸ਼ਿਸ ਕਰਨ ਤੇ ਹੀ ਹਿਪਨੋ-ਟਾਈਜ਼ ਕੀਤੇ ਜਾ ਸਕਦੇ ਹਨ ਅਤੇ ਕੁਝ ਵਿਅਕਤੀਆਂ ਨੂੰ ਉਹਨਾਂ ਵਲੋਂ ਸਹਿਯੋਗ ਦੇਣ ਦੇ ਬਾਵਜੂਦ ਵੀ ਹਿਪਨੋ-ਟਾਈਜ਼ ਕਰਨ ਵਿੱਚ ਸਫਲਤਾ ਹਾਸਲ ਨਹੀਂ ਹੁੰਦੀ । ਇਸੇ ਤਰਾਂ ਕੁਝ ਵਿਅਕਤੀ ਇੱਕ ਤਰੀਕੇ ਨਾਲ ਜਲਦੀ ਹਿਪਨੋ-ਟਾਈਜ਼ ਹੁੰਦੇ ਹਨ ਅਤੇ ਕੁਝ ਕੋਈ ਹੋਰ ਤਰੀਕਾ ਵਰਤਣ ਤੇ । ਸੋ ਹਿਪਨੋਟਿਜ਼ਮ ਦਾ ਪ੍ਰਭਾਵ ਕਬੂਲਣ ਵਿੱਚ ਵੱਖ-2 ਵਿਅਕਤੀਆਂ ਵਿੱਚ ਕਾਫ਼ੀ ਵਖਰੇਵਾਂ ਪਾਇਆ ਜਾਂਦਾ ਹੈ । ਉਂਜ ਇੱਕ ਮਾਹਿਰ ਹਿਪਨੋਟਿਸਟ ਦੁਆਰਾ ਲੱਗਭੱਗ ਹਰ ਵਿਅਕਤੀ ਨੂੰ ਹਿਪਨੋਟਾਈਜ਼ ਕੀਤਾ ਜਾ ਸਕਦਾ ਹੈ । ਪ੍ਰੰਤੂ ਪਾਗਲਾਂ ਨੂੰ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਨ੍ਹਾਂ ਦਾ ਧਿਆਨ ਇੱਕ ਜਗ੍ਹਾ ਤੇ ਕੇਂਦਰਿਤ ਨਹੀਂ ਕੀਤਾ ਜਾ ਸਕਦਾ । M. Power ਦੇ ਮੁਤਾਬਿਕ ਇਹ ਆਮ ਪਾਇਆ ਜਾਂਦਾ ਵਿਚਾਰ, ਕਿ ਕਮਜ਼ੋਰ ਇੱਛਾ-ਸ਼ਕਤੀ ਵਾਲੇ ਵਿਅਕਤੀਆਂ ਨੂੰ ਮਜ਼ਬੂਤ ਇੱਛਾ-ਸ਼ਕਤੀ ਵਾਲੇ ਵਿਅਕਤੀਆਂ ਦੇ ਮੁਕਾਬਲੇ ਜਲਦੀ ਹਿਪਨੋਟਾਈਜ਼ ਕੀਤਾ ਜਾ ਸਕਦਾ ਹੈ ਵੀ ਇੱਕ ਵਹਿਮ ਹੀ ਹੈ । ਅਸਲ ਵਿੱਚ ਜੋ ਵਿਅਕਤੀ ਆਪਣੇ ਵਿਚਾਰਾਂ ਨੂੰ ਕੇਂਦ੍ਰਿਤ (concentrate) ਕਰ ਸਕਦਾ ਹੈ ਉਸਨੂੰ ਹਿਪਨੋਟੀਈਜ਼ ਵੀ ਸੌਖਿਆਂ ਹੀ ਕੀਤਾ ਜਾ ਸਕਦਾ ਹੈ । ਇਸੇ ਤਰਾਂ ਮਾਨਸਿਕ ਰੋਗੀਆਂ ਨੂੰ ਛੇਤੀ ਸੰਮੋਹਕ ਨੀਂਦ ਵਿਚ ਲਿਆਂਦਾ ਜਾ ਸਕਦਾ ਹੈ ।

ਪਰ ਕਿਸ਼ੇ ਵਿਅਕਤੀ ਨੂੰ ਉਸਦੀ ਇੱਛਾ ਦੇ ਖਿਲਾਫ਼ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ ਯਾਨੀ ਕਿ ਜੇ ਉਹ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਵਿੱਚ ਸਹਿਯੋਗ ਨਾਂ ਦੇਵੇ ਤਾਂ ਉਸ ਨੂੰ ਹਿਪਨੋਟਾਈਜ਼ ਨਹੀਂ ਕੀਤਾ ਜਾ ਸਕਦਾ । ਹਾਂ ਕੁੱਝ ਦਵਾਈਆਂ ਆਦਿ ਦੀ ਵਰਤੋਂ ਕਰਕੇ ਉਸਦੇ ਸੁਚੇਤ ਮਨ ਨੂੰ ਸੁਸਤ ਕਰਕੇ ਉਸਦੇ ਗਤੀਰੋਧ (Resistance) ਨੂੰ ਤੋੜਿਆ ਜਾ ਸਕਦਾ ਹੈ ਅਤੇ ਸਮੋਹਕ ਨੀਂਦ ਵਿੱਚ ਲਿਆਦਾ ਜਾ ਸਕਦਾ ਹੈ । ਕੁੱਝ ਯਾਂਤ੍ਰਿਕ ਵਿਧੀਆਂ ਜਿਵੇਂ ਹਿਪਨੋ-ਡਿਸਕ ਅਤੇ ਜਗਦੀਆਂ ਬੁਝਦੀਆਂ ਲਾਈਟਾਂ ਆਦਿ ਦੀ ਵਰਤੋਂ ਕਰਕੇ ਵੀ ਅਜੇਹੇ ਵਿਅਕਤੀ ਨੂੰ ਹਿਪਨੋਟਾਈਜ਼ ਕਰਨ ਵਿੱਚ ਸਫਲਤਾ ਪ੍ਰਾਪਤ ਕੀਤੀ ਜਾ ਸਕਦੀ ਹੈ ਕਿਉਂਕਿ ਇਹੋ ਜਿਹੀਆਂ ਚੀਜ਼ਾਂ ਉਸਦੀ ਇੱਛਾ ਦੇ ਉਲਟ ਵੀ ਵਿਅਕਤੀ ਦਾ ਧਿਆਨ ਆਪਣੇ ਵੱਲ ਖਿੱਚ ਲੈਂਦੀਆਂ ਹਨ ਅਤੇ ਉਹ ਹਿਪਨੋਟਿਸਟ ਵੱਲੋਂ ਦਿੱਤੇ ਜਾ ਰਹੇ ਸੁਝਾਵਾਂ ਦਾ ਸ਼ਿਕਾਰ ਹੋਣਾ ਸ਼ੁਰੂ ਹੋ ਜਾਂਦਾ ਹੈ । ਇਸ ਤੋਂ ਇਲਾਵਾ ਅਜੇਹੇ ਕੇਸਾਂ ਵਿੱਚ ਸੰਗੀਤ ਦੀ ਵਰਤੋਂ ਵੀ ਕਾਫ਼ੀ ਲਾਹੇਵੰਦੀ ਸਿੱਧ ਹੁੰਦੀ ਹੈ । ਇਹ ਸੰਗੀਤ ਆਮ ਕਰਕੇ ਲੋਰੀ ਦੀ ਤਰਜ਼ ਤੇ ਭਰਿਆ ਹੁੰਦਾ ਹੈ ।

## ਹਿਪਨੋਟਾਈਜ਼ ਕੌਣ ਕਰ ਸਕਦਾ ਹੈ ?

ਕੋਈ ਵੀ ਸਾਧਾਰਣ ਵਿਅਕਤੀ ਹਿਪਨੋਟਾਈਜ਼ ਕਰਨਾ ਸਿੱਖ ਸਕਦਾ ਹੈ । ਇਸ ਲਈ ਨਾਂ ਤਾਂ ਕਿਸੇ ਅਦੁਤੀ ਸ਼ਕਤੀ ਦੇ ਮਾਲਿਕ ਹੋਣ ਦੀ ਲੋੜ ਹੈ ਅਤੇ ਨਾਂ ਕੋਈ ਤਪ ਕਰਨਾ ਪੈਂਦਾ ਅਤੇ ਨਾਂ ਹੀ ਕੋਈ ਮੰਤਰ-ਤੰਤਰ ਸਿੱਖਣੇ ਪੈਂਦੇ ਹਨ ਕਿਉਂਕਿ ਜਿਵੇਂ ਪਹਿਲਾਂ ਬਿਆਨਿਆ ਗਿਆ ਹੈ ਇਹ ਦੂਜੇ ਵਿਅਕਤੀ ਨੂੰ ਆਪਣੇ ਪ੍ਰਭਾਵ ਹੇਠ ਲਿਆਕੇ ਕੁੱਝ ਸੁਝਾਵਾਂ ਤੇ ਅਮਲ ਕਰਨ ਲਈ ਮਨਵਾਉਣਾ ਹੀ ਹੈ । ਫਰਕ ਐਨਾਂ ਹੀ ਹੈ ਕਿ ਜਿਥੇ ਆਮ ਹਾਲਤ ਵਿੱਚ ਅਸੀਂ ਦੂਸਰੇ ਵਿਅਕਤੀ ਨਾਲ ਉਸਦੇ ਮਨ ਦੀ ਸੁਚੇਤ ਅਵਸਥਾ ਵਿੱਚ ਗੱਲਬਾਤ ਕਰਦੇ ਹਾਂ ਉਥੇ ਹਿਪਨੋਟਿਜ਼ਮ ਵਿੱਚ ਸੁਚੇਤ ਮਨ ਨੂੰ ਅਕ੍ਰਿਆਸ਼ੀਲ ਕਰਕੇ ਅਚੇਤ ਮਨ ਨੂੰ ਸੰਬੋਧਿਤ ਹੋਇਆ ਜਾਂਦਾ ਹੈ ।

ਉਂਜ ਜਿਸ ਤਰਾਂ ਆਮ ਅਵਸਥਾ ਵਿਚ ਹਰ ਵਿਅਕਤੀ ਦੀ ਦੂਸਰਿਆਂ ਨੂੰ ਪ੍ਰਭਾਵਿਤ ਕਰਨ ਅਤੇ ਆਪਣੇ ਮੁਤਾਬਿਕ ਅਮਲ ਕਰਵਾਉਣ ਦੀ ਸਮਰਥਾ ਵੱਖ-2 ਹੁੰਦੀ ਹੈ ਉਸੇ ਤਰਾਂ ਹਿਪਨੋਟਾਈਜ਼ ਕਰਨ ਦੀ ਵੀ ਹਰ ਵਿਅਕਤੀ ਦੀ ਯੋਗਤਾ ਵੱਖ-2 ਹੋ ਸਕਦੀ ਹੈ । ਹਿਪਨੋਟਾਈਜ਼ ਕਰਦੇ ਵਕਤ ਹਿਪਨੋਟਿਸਟ ਦਾ ਆਪਣੇ ਤੇ ਪੂਰਾ ਸਵੈ-ਵਿਸ਼ਵਾਸ਼ ਹੋਣਾ ਚਾਹੀਦਾ ਹੈ । ਇਹ ਨਾਂ ਹੋਵੇ ਕਿ ਦੂਸਰੇ ਵਿਅਕਤੀ ਨੂੰ ਸੁਝਾਅ ਦਿੰਦੇ ਸਮੇਂ ਉਸਦੀ ਆਪਣੀ ਆਵਾਜ ਵਿੱਚ ਹੀ ਸੰਗ, ਥਿੜਕਣ ਜਾਂ ਪ੍ਰਭਾਵ ਹੀਣਤਾ ਹੋਵੇ । ਹਿਪਨੋਟਿਸਟ ਦੀ ਸਖਸ਼ੀਅਤ, ਵਿਵਹਾਰ ਅਤੇ ਗੱਲਬਾਤ ਕਰਨ ਦਾ ਪ੍ਰਭਾਵਸ਼ਾਲੀ ਲਹਿਜਾ ਹਿਪਨੋਟਾਇਜ਼ ਕੀਤੇ ਜਾਣ ਵਾਲੇ ਵਿਅਕਤੀ ਤੇ ਪੂਰਾ ਅਸਰ-ਅੰਦਾਜ ਹੁੰਦਾ ਹੈ ।

## ਹਿਪਨੋਟਿਜ਼ਮ ਦੀ ਵਰਤੋਂ ?

ਆਮ ਕਰਕੇ ਹਿਪਨੋਟਿਜ਼ਮ ਦੀ ਬਹੁਤ ਸਾਰੀਆਂ ਹਾਲਤਾਂ ਵਿੱਚ ਵਰਤੋਂ ਕੀਤੇ ਜਾਣ ਦੀ ਸਿਫਾਰਸ਼ ਕੀਤੀ ਜਾਂਦੀ ਹੈ ਇਸ ਰਾਹੀਂ ਮਨੁੱਖ ਵਿੱਚੋਂ ਗਲਤ ਕਿਸਮ ਦੀਆਂ ਮਾਨਸਿਕ ਗੁੰਝਲਾਂ ਦੂਰ ਕਰਨ ਦੇ ਨਾਲ ਨਾਲ ਕਿਸੇ ਮਨੁੱਖ ਅਦਰ ਛੁਪੀਆਂ ਪਈਆਂ ਯੋਗਤਾਵਾਂ ਦੀ ਪੂਰੀ ਵਰਤੋਂ ਕਰਨ ਦੇ ਕਾਬਲ ਬਨਾਉਣ ਦਾ ਦਾਅਵਾ ਵੀ ਕੀਤਾ ਜਾਂਦਾ ਹੈ । **ਪਰ ਫਿਰ ਵੀ ਹਿਪਨੋਟਿਜ਼ਮ ਨੂੰ ਕੋਈ ਅਲਾਦੀਨ ਦਾ ਚਿਰਾਗ ਨਹੀਂ ਸਮਝਣਾ ਚਾਹੀਦਾ ਜਿਸ ਨਾਲ ਸਭ ਮਾਨਸਿਕ/ਸਰੀਰਕ ਮੁਸ਼ਕਲਾਂ ਦਾ ਹੱਲ ਕੀਤਾ ਜਾ ਸਕਦਾ ਹੋਵੇ । ਇਸ ਦੀ ਵਰਤੋਂ ਦੀਆਂ ਆਪਣੀਆਂ ਸੀਮਾਵਾਂ ਹਨ । ਹਿਪਨੋਟਿਜ਼ਮ ਨਾ ਤਾਂ 100% ਕੇਸਾ ਵਿੱਚ ਵਰਤਿਆ ਜਾ ਸਕਦਾ ਹੈ ਅਤੇ ਨਾ ਹੀ ਜਿਨ੍ਹਾਂ ਕੇਸਾ ਵਿੱਚ ਇਸਨੂੰ ਵਰਤਿਆ ਜਾਂਦਾ ਹੈ ਉਨ੍ਹਾਂ ਵਿੱਚ 100% ਹੀ ਠੀਕ ਹੋ ਜਾਣ ਦੀ ਆਸ ਕੀਤੀ ਜਾ ਸਕਦੀ ਹੈ ਫਿਰ ਵੀ ਹਿਪਨੋਟਿਜ਼ਮ ਦਾ ਮਨੋਵਿਗਿਆਨ ਅਤੇ ਮਨੋਰੋਗਾਂ ਦੇ ਇਲਾਜ ਵਿੱਚ ਆਪਣਾ ਸਥਾਨ ਹੈ ।** ਮਨੁੱਖੀ ਮਨ ਦੀ ਕਾਰਜ-ਵਿਧੀ ਨੂੰ ਸਮਝਣ ਵਿੱਚ ਵੀ ਹਿਪਨੋਟਿਜ਼ਮ ਦੇ ਵਰਤਾਰੇ ਉੱਪਰ ਹੋਈ ਖੋਜ ਦਾ ਕਾਫ਼ੀ ਯੋਗਦਾਨ ਰਿਹਾ ਹੈ । ਵਿਗਿਆਨਕ ਦ੍ਰਿਸ਼ਟੀਕੋਣ ਤੋਂ ਹਿਪਨੋਟਿਜ਼ਮ ਦੀ ਹੇਠ ਦਿੱਤੀਆਂ ਹਾਲਤਾਂ ਵਿੱਚ ਵਰਤੋਂ ਕੀਤੀ ਜਾ ਸਕਦੀ ਹੈ ।

ਹਿਪਨੋਟਿਜ਼ਮ ਦੀ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਲਈ ਵਰਤੋਂ ਕੀਤੀ ਜਾ ਸਕਦੀ ਹੈ ਅਤੇ ਤਰਕਸ਼ੀਲ ਸੋਸਾਇਟੀ ਨੂੰ ਇਸਦਾ ਕਾਫ਼ੀ ਅਮਲੀ ਤਜਰਬਾ ਵੀ ਹੈ ਇਸ ਰਾਹੀਂ ਕਾਫ਼ੀ ਅਜੀਬੋ-ਗਰੀਬ ਘਟਨਾਵਾਂ ਕਰਨ ਵਾਲੇ ਮਾਨਸਿਕ ਰੋਗੀਆਂ ਨੂੰ ਠੀਕ ਕੀਤਾ ਗਿਆ । ਹਿਪਨੋਟਿਜ਼ਮ ਰਾਹੀਂ ਇਹ ਕਿਵੇਂ ਸੰਭਵ ਹੋ ਜਾਂਦਾ ਹੈ ? ਇਸਦੀ ਵਿਆਖਿਆ ਦਾ ਆਧਾਰ ਇਹ ਹੈ ਕਿ ਮਨੁੱਖੀ ਮਨ ਦੀਆਂ ਜੋ ਖਾਹਸ਼ਾਂ ਜਾਂ ਭਾਵਨਾਵਾਂ ਸੁਚੇਤ ਤੌਰ ਤੇ ਪੂਰੀਆਂ ਨਹੀਂ ਹੋ ਸਕਦੀਆਂ ਉਹ ਅਚੇਤ ਮਨ ਵਿੱਚ ਧੱਕੀਆਂ ਜਾਂਦੀਆਂ ਹਨ । ਸਮਾਂ ਪਾਕੇ ਇਹ ਦੱਬੀਆਂ ਪਈਆਂ ਖਾਹਸ਼ਾਂ, ਭਾਵਨਾਵਾਂ ਆਦਿ ਕਈ ਪ੍ਰਕਾਰ ਦੀਆਂ ਮਾਨਸਿਕ ਗੁੰਝਲਾਂ ਜਾਂ ਤਨਾਵਾਂ ਨੂੰ ਜਨਮ ਦਿੰਦੀਆਂ ਹਨ ਜਿਨ੍ਹਾਂ ਦੇ ਅਸਰ ਹੇਠ ਉਹ ਵਿਅਕਤੀ ਕਈ ਵਾਰ ਅਜਿਹੀਆਂ ਕਾਰਵਾਈਆਂ ਵੀ ਕਰਨ ਲੱਗ ਪੈਂਦਾ ਹੈ ਜਿਨ੍ਹਾਂ ਪਿਛਲੇ ਕਾਰਣਾਂ ਦਾ ਉਸਨੂੰ ਖੁਦ ਵੀ ਪਤਾ ਨਹੀਂ ਹੁੰਦਾ । ਹਿਪਨੋਟਿਜ਼ਮ ਰਾਹੀਂ ਕਿਉਂਕਿ ਵਿਅਕਤੀ ਦੇ ਸੁਚੇਤ ਮਨ ਦੀ ਬਜਾਏ ਉਸਦੇ ਅਚੇਤ ਮਨ (sub-conscious) ਨੂੰ ਸੰਬੋਧਿਤ ਹੋਇਆ ਜਾਂਦਾ ਹੈ ਅਤੇ ਮਾਨਸਿਕ ਗੁੰਝਲਾਂ ਵੀ ਇਸ ਅਚੇਤ ਮਨ ਵਿੱਚ ਹੀ ਪਈਆਂ ਹੁੰਦੀਆਂ ਹਨ ਇਸ ਲਈ ਇਸਦੀ ਵਰਤੋਂ ਨਾਲ ਉਹਨਾਂ ਗੁੰਝਲਾਂ ਦੇ ਕਾਰਣਾਂ ਦਾ ਪਤਾ ਲਾਇਆ ਜਾ ਸਕਦਾ ਹੈ ਅਤੇ ਉਹਨਾਂ ਨੂੰ ਦੂਰ ਕਰਨ ਵਿੱਚ ਮੱਦਦ ਮਿਲ ਸਕਦੀ ਹੈ **ਉਂਜ ਜ਼ਿਨਾ ਚਿਰ ਕਿਸੇ ਵੀ ਮਾਨਸਿਕ ਤਣਾਅ ਦੇ ਬੁਨਿਆਦੀ ਕਾਰਣਾਂ ਨੂੰ ਦੂਰ ਨਾਂ ਕੀਤਾ ਜਾਵੇ ਕੇਵਲ ਹਿਪਨੋਟਿਕ ਸੁਝਾਵਾਂ ਰਾਹੀਂ ਹੀ ਉਸਦਾ ਪੱਕਾ ਇਲਾਜ ਨਹੀਂ ਕੀਤਾ ਜਾ ਸਕਦਾ ਕਿਉਂਕਿ ਉਨ੍ਹਾਂ ਕਾਰਣਾਂ ਨੇ ਮੁੜ ਉਹਨਾਂ ਮਾਨਸਿਕ ਅਲਾਮਤਾਂ ਨੂੰ ਜਨਮ ਦਿੰਦੇ ਰਹਿਣਾ ਹੈ** ਜਿਨ੍ਹਾਂ ਅਲਾਮਤਾਂ ਨੂੰ ਹਿਪਨੋਟਿਜ਼ਮ ਰਾਹੀਂ ਦੂਰ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ । ਫਿਰ ਵੀ ਉਨ੍ਹਾਂ ਕਾਰਣਾਂ ਨੂੰ ਲੱਭਣ ਅਤੇ ਮਾਨਸਿਕ ਗੁੰਝਲਾਂ ਨੂੰ ਇੱਕ ਵਾਰ ਦੂਰ ਕਰਨ ਵਿੱਚ ਹਿਪਨੋਟਿਜ਼ਮ ਦੁਆਰਾ ਕਾਫ਼ੀ ਮੱਦਦ ਮਿਲ ਸਕਦੀ ਹੈ ।

ਹਿਪਨੋਟਿਜ਼ਮ ਰਾਹੀਂ ਭੁੱਲੀਆਂ ਹੋਈਆਂ ਗੱਲਾਂ ਮੁੜ ਜਿਹਨ ਵਿੱਚ ਲਿਆਂਦੀਆਂ ਜਾ ਸਕਦੀਆਂ ਹਨ ਬਚਪਨ ਤੋਂ

ਲੈ ਕੇ ਅਚੇਤ ਮਨ ਵਿੱਚ ਪਈਆਂ ਯਾਦਾਂ ਨੂੰ ਮੁੜ ਤਾਜ਼ਾ ਕੀਤਾ ਜਾ ਸਕਦਾ ਹੈ ।

ਨੀਂਦ ਨਾਂ ਆਉਣ ਦੀ ਥੀਮਾਰੀ (Insomania) ਦਾ ਇਲਾਜ ਵੀ ਹਿਪਨੋਟਿਜ਼ਮ ਰਾਹੀਂ ਸੁਝਾਅ ਦੇ ਕੇ ਕੀਤਾ ਜਾ ਸਕਦਾ ਹੈ ।

ਸਿਗਰਟ ਜਾਂ ਸ਼ਰਾਬ ਛੁਡਾਉਣ ਦਾ ਉਪਰਾਲਾ ਵੀ ਹਿਪਨੋਟਿਜ਼ਮ ਰਾਹੀਂ ਕੀਤਾ ਜਾ ਸਕਦਾ ਹੈ । ਸਮੋਂਹਕ ਨੀਂਦ ਦੌਰਾਨ ਸਿਗਰਟ ਜਾਂ ਸ਼ਰਾਬ ਪ੍ਰਤੀ ਨਫ਼ਰਤ ਪੈਦਾ ਕਰਨ ਵਾਲੇ ਸੁਝਾਅ ਦੇਣ ਨਾਲ ਵਿਅਕਤੀ ਦੇ ਮਨ ਵਿੱਚ ਇਹਨਾਂ ਪ੍ਰਤੀ ਘ੍ਰਿਣਾ ਪੈਦਾ ਹੋ ਜਾਂਦੀ ਹੈ। ਇਸ ਤੋਂ ਇਲਾਵਾ ਹਿਪਨੋਟਿਕ ਸੁਝਾਵਾਂ ਦੇ ਨਾਲ ਸਵੈ-ਜ਼ਬਤ ਵੀ ਵਧਾਇਆ ਜਾ ਸਕਦਾ ਹੈ ਇਸੇ ਤਰ੍ਹਾਂ ਹਿਪਨੋਟਿਕ ਸੁਝਾਆਂ ਨਾਲ ਹੋਰ ਕਈ ਬੁਰੀਆਂ ਆਦਤਾਂ ਛੁਡਾਉਣ ਦਾ ਦਾਅਵਾ ਵੀ ਕੀਤਾ ਜਾਂਦਾ ਹੈ । ਇਸੇ ਤਰ੍ਹਾਂ ਨਹੁੰ-ਚੱਬਣ, ਅੰਗੂਠਾ ਚੁੰਘਣ ਵਰਗੀਆਂ ਆਦਤਾਂ ਵੀ ਛੁਡਵਾਈਆਂ ਜਾ ਸਕਦੀਆਂ ਹਨ ।

ਹਿਪਨੋਟਿਜ਼ਮ ਨਾਲ ਹਕਲਾਉਣ ਤੇ ਵੀ ਕਾਬੂ ਪਾਇਆ ਜਾ ਸਕਦਾ ਹੈ ਬਸ਼ਰਤੇ ਕਿ ਇਸਦੇ ਮਗਰ ਕੋਈ ਗਲੇ ਜਾਂ ਜ਼ਬਾਨ ਦਾ ਕੋਈ ਸਰੀਰਕ ਨੁਕਸ ਨਾਂ ਹੋਵੇ ।

ਕੁੱਝ ਵਿਅਕਤੀਆਂ ਦੇ ਮਨ ਵਿੱਚ ਕੁੱਝ ਵਿਸ਼ੇਸ਼ ਵਸਤਾਂ ਜਾਂ ਥਾਵਾਂ ਤੋਂ ਡਰ (Phobias) ਬੈਠਾ ਹੁੰਦਾ ਹੈ ਜਿਵੇਂ ਕਿ ਹਨੇਰੇ ਤੋਂ ਡਰ, ਉੱਚੀਆਂ ਥਾਵਾਂ ਤੋਂ ਡਰ ਬੰਦ ਕਮਰੇ ਤੋਂ ਡਰ, ਕਈ ਪ੍ਰਕਾਰ ਦੇ ਜਾਨਵਰਾਂ ਦਾ ਡਰ ਆਦਿ। ਅਜਿਹੀਆਂ ਚੀਜ਼ਾਂ ਜਾਂ ਹਾਲਤਾਂ ਨੂੰ ਦੇਖਦਿਆਂ ਹੀ ਉਨ੍ਹਾਂ ਦਾ ਮਨ ਡਰ ਨਾਲ ਘਬਰਾ ਉੱਠਦਾ ਹੈ । ਇਸ ਤਰ੍ਹਾਂ ਦੇ ਡਰ ਨੂੰ ਹਿਪਨੋਟਿਜ਼ਮ ਰਾਹੀਂ ਦੂਰ ਕੀਤਾ ਜਾ ਸਕਦਾ ਹੈ ।

ਕਈ ਵਿਅਕਤੀ ਆਪਣੇ ਸਾਥੀਆਂ ਦੇ ਵਿੱਚ ਵਧੀਆ ਐਕਟਿੰਗ ਕਰ ਲੈਂਦੇ ਹਨ ਜਾਂ ਵਧੀਆ ਢੰਗ ਨਾਲ ਬੋਲ ਕੇ ਆਪਣੇ ਵਿਚਾਰ ਰੱਖ ਸਕਦੇ ਹੁੰਦੇ ਹਨ ਪ੍ਰੰਤੂ ਸਟੇਜ ਦੇ ਭੈਅ ਕਾਰਨ ਉਹ ਸਟੇਜ ਤੇ ਆਪਣੀ ਕਲਾ ਦਾ ਪ੍ਰਦਰਸ਼ਨ ਨਹੀਂ ਕਰ ਸਕਦੇ । ਉਥੋਂ ਉਹ ਘਬਰਾਹਟ ਦਾ ਸ਼ਿਕਾਰ ਹੋ ਜਾਂਦੇ ਹਨ । ਹਿਪਨੋਟਿਜ਼ਮ ਰਾਹੀਂ ਉਨ੍ਹਾਂ ਵਿਚੋਂ ਸਟੇਜ ਦਾ ਭੈਅ ਦੂਰ ਕਰਕੇ ਉਨ੍ਹਾਂ ਦਾ ਪ੍ਰਦਰਸ਼ਨ ਸੁਧਾਰਿਆ ਜਾ ਸਕਦਾ ਹੈ ।

ਡਾਕਟਰੀ ਦੇ ਖੇਤਰ ਵਿੱਚ ਵੀ ਹਿਪਨੋਟਿਜ਼ਮ ਵੱਲੋਂ ਕਾਫ਼ੀ ਦਾਅਵੇ ਕੀਤੇ ਜਾਂਦੇ ਹਨ ਜਿਵੇਂ ਕਿ ਬਿਨ੍ਹਾਂ ਬੇਹੋਸ਼ੀ ਦੀ ਦਵਾਈ ਦਿੱਤੇ ਸਮੋਹਕ ਨੀਂਦ ਦੀ ਹਾਲਤ ਵਿੱਚ ਲਿਆ ਕੇ ਆਪ੍ਰੇਸ਼ਨ ਕੀਤੇ ਜਾਣ ਦੇ ਕਾਫ਼ੀ ਕੇਸ ਰਿਪੋਰਟ ਕੀਤੇ ਗਏ ਹਨ । ਖਾਸ ਕਰਕੇ ਉਨੀਂਵੀਂ ਸਦੀ ਵਿੱਚ ਜਦ ਸਰੀਰ ਜਾਂ ਕਿਸੇ ਅੰਗ ਨੂੰ ਸੁੰਨ ਕਰਨ ਵਾਲੀਆਂ ਵਧੀਆਂ ਦਵਾਈਆਂ ਵਿਕਸਿਤ ਨਹੀਂ ਹੋਈਆਂ ਸਨ ਤਾਂ ਆਪ੍ਰੇਸ਼ਨ ਦੌਰਾਨ ਹਿਪਨੋਟਿਜ਼ਮ ਦੀ ਵਰਤੋਂ ਦਾ ਕਾਫ਼ੀ ਚਰਚਾ ਰਿਹਾ । ਪ੍ਰੰਤੂ ਕੇਵਲ 5 ਤੋਂ 10% ਮਰੀਜ਼ ਹੀ ਐਨੀ ਡੂੰਘੀ ਤਰ੍ਹਾਂ ਹਿਪਨੋਟਾਈਜ਼ ਕੀਤੇ ਜਾ ਸਕਦੇ ਹਨ ਕਿ ਉਨ੍ਹਾਂ ਨੂੰ ਪੀੜ ਦਾ ਕੋਈ ਅਨੁਭਵ ਨਾ ਹੋਵੇ ਇਸ ਤੋਂ ਬਿਨਾਂ ਆਪ੍ਰੇਸ਼ਨ ਦੇ ਦੌਰਾਨ ਮਰੀਜ਼ ਦੇ ਜਾਗ ਜਾਣ ਦਾ ਡਰ ਵੀ ਰਹਿੰਦਾ ਹੈ । ਸੋ ਬਾਅਦ ਵਿੱਚ ਵਧੀਆ ਸੁੰਨ ਕਰਨ ਵਾਲੀਆ ਦਵਾਈਆਂ (anaesthetics) ਦੇ ਵਿਕਸਿਤ ਹੋ ਜਾਣ ਨਾਲ ਇਸਨੂੰ ਛੱਡ ਦਿੱਤਾ ਗਿਆ । ਪਰ ਦੰਦ ਕੱਢਣ ਲੱਗਿਆਂ ਅਤੇ ਬੱਚੇ ਦੇ ਜਨਮ ਸਮੇਂ ਇਸਨੂੰ ਵਰਤਣ ਦੀ ਸਿਫਾਰਸ਼ ਕੀਤੀ ਜਾਂਦੀ ਹੈ । ਅਜਿਹੇ ਕਾਫ਼ੀ ਕੇਸ ਰਿਪੋਰਟ ਕੀਤੇ ਗਏ ਹਨ ਜਦ ਕਿ ਹਿਪਨੋਟਿਕ ਸੁਝਾਵਾਂ ਅਧੀਨ ਪ੍ਰਸੂਤਾ ਪੀੜਾਂ ਨੂੰ ਮਹਿਸੂਸ ਕੀਤੇ ਬਿਨਾਂ ਬੱਚੇ ਨੂੰ ਜਨਮ ਦਿੱਤਾ ਗਿਆ ਹੋਵੇ ।

ਇਸ ਤੋਂ ਬਿਨਾਂ ਕੁੱਝ ਸਰੀਰਕ ਅਲਾਮਤਾਂ ਜਿਨ੍ਹਾਂ ਦਾ ਕਾਰਣ ਮਾਨਸਿਕ ਤਣਾਅ ਹੋਵੇ ਉਹ ਵੀ ਹਿਪਨੋਟਿਜ਼ਮ ਰਾਹੀਂ ਠੀਕ ਹੋਣ ਦੀ ਸੰਭਾਵਨਾਵਾਂ ਰੱਖਦੀਆਂ ਹਨ ।

ਵਿਦਿਅਕ ਖੇਤਰ ਵਿੱਚ ਹਿਪਨੋਟਿਜ਼ਮ ਦੀ ਵਰਤੋਂ ਧਿਆਨ ਨੂੰ ਕੇਂਦ੍ਰਿਤ ਕਰਨ ਵਿੱਚ ਕੀਤੀ ਜਾ ਸਕਦੀ ਹੈ । ਪੜ੍ਹਨ ਦੌਰਾਨ ਸਭ ਤੋਂ ਵੱਡੀ ਸਮੱਸਿਆ ਮਨ ਦੇ ਇਕਾਗਰ ਨਾਂ ਹੋਣ ਦੀ ਹੁੰਦੀ ਹੈ । ਹਿਪਨੋਟਿਜ਼ਮ ਰਾਹੀਂ ਇਸ ਤਰ੍ਹਾਂ ਦੇ ਸੁਝਾਅ ਦੇ ਕੇ ਅੱਗੇ ਤੋਂ ਪੜ੍ਹਨ ਲਿਖਣ ਮੌਕੇ ਆਪਣੇ ਖਿਆਲਾਂ ਨੂੰ ਲਾਂਭੇ ਨਹੀਂ ਜਾਣ ਦੇਣਾ ਮਨ ਨੂੰ ਇਕਾਗਰ ਕਰਨ ਦੀ ਸਮਰੱਥਾ ਵਿੱਚ ਵਾਧਾ ਕੀਤਾ ਜਾ ਸਕਦਾ ਹੈ ।

(ਚਲਦਾ)

**ਅਗਲੇ ਅੰਕ ਵਿੱਚ**

## *ਹਿਪਨੋਟਾਈਜ਼ ਕਿਵੇਂ ਕੀਤਾ ਜਾਂਦਾ ਹੈ ।*

ਹਿਪਨੋਟਾਈਜ਼ ਕਰਨ ਦੀ ਵਿਧੀ ਅਤੇ ਇਸ ਲਈ ਵਰਤੇ ਜਾਂਦੇ ਵੱਖ ਵੱਖ ਤਰ੍ਹਾਂ ਦੇ ਢੰਗ ਤਰੀਕਿਆਂ ਬਾਰੇ ਜਾਣਕਾਰੀ ਭਰਪੂਰ ਲੇਖ ।



| ਜੀਵਨ ਦੀ ਕਹਾਣੀ |

# ਨਿਰਜੀਵ ਤੋਂ ਸਜੀਵ ਵੱਲ

ਇਸ ਧਰਤੀ ਤੇ ਜੋ ਅਸੀਂ ਲੱਖਾਂ ਪ੍ਰਕਾਰ ਦੇ ਜੀਵ ਜੰਤੂ ਅਤੇ ਪੌਦੇ ਆਦਿ ਦੇਖਦੇ ਹਾਂ ਇਹ ਹੋਂਦ ਵਿੱਚ ਕਿਸ ਤਰਾਂ ਆਏ ? ਇਹ ਸਵਾਲ ਸ਼ੁਰੂ ਤੋਂ ਹੀ ਵੱਖ-2 ਵਿਚਾਰ-ਧਰਾਵਾਂ ਦੇ ਵਿਅਕਤੀਆਂ ਲਈ ਬਹਿਸ ਅਤੇ ਖੋਜ ਦਾ ਵਿਸ਼ਾ ਰਿਹਾ ਹੈ । ਅਧਿਆਤਮਵਾਦੀ ਸਭ ਪ੍ਰਕਾਰ ਦੇ ਜੀਵ-ਜੰਤੂਆਂ ਅਤੇ ਮਨੁੱਖ ਦੀ ਉਤਪਤੀ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਦਸਦੇ ਹਨ। ਜਿਸ ਤਰਾਂ ਈਸਾਈ ਮੱਤ ਦੇ ਵਿਸ਼ਵਾਸ਼ ਅਨੁਸਾਰ ਇਹ ਸੰਸਾਰ, ਬਨਾਸਪਤੀ, ਜੀਵ-ਜੰਤੂ ਅਤੇ ਮਨੁੱਖ ਆਦਿ ਗਾਡ (ਰੱਬ) ਨੇ ਲਗਾਤਾਰ 6 ਦਿਨਾਂ ਵਿੱਚ ਤਿਆਰ ਕਰ ਦਿੱਤੇ । ਇਸੇ ਤਰਾਂ ਭਾਰਤੀ ਮਿਥਿਹਾਸ ਮੁਤਾਬਿਕ ਇਸ ਸਾਰੀ ਸ੍ਰਿਸ਼ਟੀ ਦੀ ਰਚਨਾਂ ਬ੍ਰਹਮਾ ਨੇ ਕੀਤੀ । ਇਸੇ ਤਰਾਂ ਹੋਰ ਧਰਮਾਂ ਵਲੋਂ ਵੀ ਜੀਵ-ਜੰਤੂਆਂ ਅਤੇ ਮਨੁੱਖ ਦੇ ਹੋਂਦ ਵਿੱਚ ਆਉਣ ਦੀ ਵਿਆਖਿਆ ਦੇਣ ਲਈ ਤਰਾਂ 2 ਦੀਆਂ ਮਨਘੜਤ ਕਥਾਵਾਂ ਘੜੀਆਂ ਗਈਆਂ ਹਨ ।

ਪਰ ਅਜਿਹੀਆਂ ਕਲਪਨਾਵਾਂ ਕਿਸੇ ਤਰਕਸ਼ੀਲ ਵਿਅਕਤੀ ਦੀ ਸੰਤੁਸ਼ਟੀ ਨਹੀਂ ਕਰਵਾ ਸਕਦੀਆਂ ਸਨ । ਸੋ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਖੋਜ ਕਰਨ ਵਾਲਿਆਂ ਨੇ ਹੋਲੀ-2 ਜੀਵਨ ਦੇ ਨਿਰਜੀਵ ਪਦਾਰਥਾਂ ਤੋਂ ਹੋਂਦ ਵਿੱਚ ਆਉਣ ਅਤੇ ਫਿਰ ਲੱਖਾਂ ਕਿਸਮ ਦੇ ਵੰਨ-ਸਵੰਨੇ, ਅਤਿ ਗੁੰਝਲਦਾਰ ਪੌਦਿਆਂ/ਪ੍ਰਾਣੀਆਂ ਵਿੱਚ ਵਿਕਸਿਤ ਹੋਣ ਦੇ ਸਾਰੇ ਇਤਿਹਾਸ ਦੀ ਪੈੜ ਕੱਢਣੀ ਸ਼ੁਰੂ ਕਰ ਦਿੱਤੀ। ਇਸ ਅਨੁਸਾਰ ਜੀਵਨ ਦੀ ਕਹਾਣੀ ਕੁਝ ਇਸ ਤਰਾਂ ਹੈ

ਅੱਜ ਤੋਂ 3.5 ਅਰਬ ਸਾਲ ਪਹਿਲਾਂ ਤੱਕ ਧਰਤੀ ਉਪਰ ਕੋਈ ਜੀਵਨ ਨਹੀਂ ਸੀ ਪ੍ਰੰਤੂ ਉਸ ਤੋਂ ਬਾਦ ਧਰਤੀ ਉਪਰ ਕਿਸੇ ਕਿਸਮ ਦਾ ਜੀਵਨ ਪੈਦਾ ਹੋ ਸਕਣ ਦੀਆਂ ਹਾਲਤਾਂ ਪੈਦਾ ਹੋ ਗਈਆਂ ਸਨ। ਯਾਨੀ ਕਿ ਧਰਤੀ ਜੋ ਪਹਿਲਾਂ ਗਰਮ ਗੈਸਾਂ ਦਾ ਗੋਲਾ ਸੀ ਠੰਢੀ ਹੁੰਦੀ-2 ਇਸ ਤਾਪਮਾਨ ਤੇ ਪਹੁੰਚ ਗਈ ਸੀ ਜੋ ਜੀਵਤ ਪਦਾਰਥ ਦੇ ਪੈਦਾ ਹੋਣ ਤੇ ਰਹਿਣ ਲਈ ਅਨੁਕੂਲ ਸੀ। ਧਰਤੀ ਦਵਾਲੇ ਵਾਯੂਮੰਡਲ ਹੋਂਦ ਵਿੱਚ ਆ ਚੁੱਕਾ ਸੀ ਅਤੇ ਪ੍ਰਿਥਵੀ ਦੇ ਬਹੁਤ ਵੱਡੇ ਹਿੱਸੇ ਵਿੱਚ ਪਾਣੀ ਭਰ ਗਿਆ ਸੀ ।

ਇਸ ਤੋਂ ਪਹਿਲਾਂ ਜਦ ਧਰਤੀ ਦਾ ਤਾਪਮਾਨ ਬਹੁਤ ਜ਼ਿਆਦਾ ਸੀ ਤਾਂ ਧਰਤੀ ਉਪਰਲੇ ਸਾਰੇ ਮੁੱਖ ਤੱਤ ਵੱਖ-2 ਸਨ । ਉਹ ਆਪਸ ਵਿੱਚ ਜੁੜ ਕੇ ਯੋਗਿਕ ਨਹੀਂ ਸਨ ਬਣਾ ਸਕਦੇ ਕਿਉਂਕਿ ਜ਼ਿਆਦਾ ਗਰਮੀ ਕਾਰਨ ਇਹ ਸੰਭਵ ਨਹੀਂ ਸੀ । ਪਰ ਜਿਵੇਂ ਜਿਵੇਂ ਧਰਤੀ ਠੰਢੀ ਹੁੰਦੀ ਗਈ ਵੱਖ-2 ਤੱਤਾਂ ਦੇ ਮੂਲ ਕਣਾਂ ਨੇ ਆਪਸ ਵਿੱਚ ਜੁੜਨਾਂ ਸ਼ੁਰੂ ਕੀਤਾ ਅਤੇ ਕਈ ਤਰਾਂ ਦੇ ਮੁਢਲੇ ਯੋਗਿਕ ਬਣਨ ਲੱਗੇ ; ਜਿਵੇਂ ਆਕਸੀਜਨ ਅਤੇ ਹਾਈਡਰੋਜਨ ਦੇ ਮੂਲ ਕਣਾਂ (ਪ੍ਰਮਾਣੂਆਂ) ਦੇ ਜੁੜਨ ਨਾਲ ਪਾਣੀ, ਕਾਰਬਨ ਅਤੇ ਆਕਸੀਜਨ ਤੋਂ ਕਾਰਬਨ ਡਾਇਆਕਸਾਈਡ, ਕਾਰਬਨ ਅਤੇ ਹਾਈਡਰੋਜਨ ਤੋਂ ਮੀਥੇਨ, ਕਾਰਬਨ ਅਤੇ ਨਾਈਟਰੋਜਨ ਤੋਂ ਅਮੋਨੀਆ ਅਤੇ ਇਸ ਤਰਾਂ ਦੇ ਅਨੇਕਾਂ ਹੋਰ ।

ਇਹਨਾਂ ਸਾਦਾ ਪਦਾਰਥਾਂ ਦੇ ਅੱਗੇ ਆਪਸ ਵਿੱਚ ਕ੍ਰਿਆ ਕਰਨ ਤੇ ਜੁੜਨ ਨਾਲ ਕੁਝ ਵੱਡੇ ਕਾਰਬਨੀ ਪਦਾਰਥ ਹੋਂਦ ਵਿੱਚ ਆਏ ਜਿਸ ਤਰਾਂ ਸ਼ਕਰ (sugars), ਫੈਟੀ ਐਸਿਡ (Fatty acids), ਅਮਾਈਨੋ ਤਿਜ਼ਾਬ (Amino acids) ਵਗੈਰਾ, ਵਗੈਰਾ । ਮੁਢਲੇ ਸਾਦਾ ਪਦਾਰਥਾਂ ਦੇ ਕਣਾਂ ਦੇ ਆਪਸ ਵਿੱਚ ਕ੍ਰਿਆ ਕਰਨ ਲਈ ਲੋੜੀਂਦੀ ਊਰਜਾ ਸੂਰਜ ਤੋਂ ਆ ਰਹੀਆਂ ਅਲਟਰਾ-ਵਾਇਲਟ ਕਿਰਨਾਂ (Ultra-voilet rays) ਅਤੇ ਅਸਮਾਨੀ ਬਿਜਲੀ ਦੇ ਪੈਦਾ ਹੋਣ ਤੋਂ ਪ੍ਰਾਪਤ ਹੁੰਦੀ ਸੀ ਜਿਸਦੇ ਅਸਰ ਹੇਠ ਇਹ ਰਸਾਇਣਕ ਕ੍ਰਿਆਵਾਂ ਧਰਤੀ ਦੇ ਤਲ ਤੇ ਬਹੁਤ ਵੱਡੀ ਪੱਧਰ ਤੇ ਹੁੰਦੀਆਂ ਰਹੀਆਂ । ਜੀਵਤ ਸਰੀਰਾਂ ਦੇ ਉਪਰੋਕਤ ਮੁਢਲੇ ਕਣਾਂ ਦੇ ਪੈਦਾ ਹੋਣ ਬਾਰੇ ਇਹ ਸਿਧਾਂਤ ਕੀ ਕੋਰੀ ਕਲਪਨਾਂ ਹੀ ਹੈ। ਵਿਗਿਆਨਕ ਵਿਚਾਰਧਾਰਾ ਦੇ ਵਿਰੋਧੀਆਂ ਵਲੋਂ ਇਹੀ ਪ੍ਰਚਾਰਿਆ ਜਾਣਾ ਸੀ ਪਰ ਸਾਇੰਸ ਜੋ ਸਿਧਾਂਤ ਪੇਸ਼ ਕਰਦੀ ਹੈ ਉਸਨੂੰ ਠੀਕ ਸਾਬਤ ਕਰਨ ਲਈ ਸਬੂਤ ਵੀ ਪੇਸ਼ ਕਰਦੀ ਹੈ। ਅਤੇ ਇਸਦੇ ਲਈ 1953 ਵਿੱਚ ਇੱਕ ਵਿਗਿਆਨੀ ਮਿਲਰ ਨੇ ਆਪਣੇ ਮਸ਼ਹੂਰ ਤਜਰਬੇ ਰਾਹੀਂ ਉਪਰੋਕਤ ਸਾਰਾ ਕੁਝ ਅਮਲ ਵਿੱਚ ਸਿੱਧ ਕਰ ਦਿਖਾਇਆ । ਮਿਲਰ ਨੇ ਇਸ

ਪ੍ਰਯੋਗ ਵਿੱਚ ਕੁਝ ਸਾਦਾ ਪਦਾਰਥਾਂ ਨੂੰ ਲੈ ਕੇ ਪ੍ਰਯੋਗਸ਼ਾਲਾ ਵਿੱਚ ਇਹ ਕਰ ਕੇ ਦਿਖਾਇਆ ਕਿ ਕਿਸ ਤਰਾਂ ਇਹਨਾਂ ਸਾਦਾ ਪਦਾਰਥਾਂ ਤੋਂ ਉਹ ਗੁੰਝਲਦਾਰ ਪਦਾਰਥ ਹੋਂਦ ਵਿੱਚ ਆਏ ਜਿਨਾਂ ਤੋਂ ਸਾਡੇ ਸਰੀਰਾਂ ਦੀ ਰਚਨਾ ਹੋਈ ਹੈ। (ਵਿਸਥਾਰ ਲਈ ਦੇਖੋ ਡੱਬੀ ਵਿੱਚ)

ਇਸ ਤਰਾਂ ਬਹੁਤ ਵੱਡੀ ਪੱਧਰ ਤੇ ਕਾਰਬਨੀ ਪਦਾਰਥਾਂ ਦੇ ਕਣਾਂ ਦੇ ਬਣਨ ਅਤੇ ਇਕੱਠੇ ਹੋਈ ਜਾਣ ਕਰਕੇ ਇਹਨਾਂ ਕਣਾਂ ਦੇ ਆਪਸ ਵਿੱਚ ਜੁੜ ਕੇ ਹੋਰ ਵੱਡੇ ਗੁੰਝਲਦਾਰ ਕਾਰਬਨੀ ਪਦਾਰਥਾਂ ਦੇ ਅਣੂ ਬਨਾਉਣ ਦੀਆਂ ਕ੍ਰਿਆਵਾਂ ਹੋਣੀਆਂ ਸੁਭਾਵਿਕ ਹੀ ਸਨ। ਇਸ ਤਰਾਂ ਸ਼ਕਰ ਦੇ ਕਾਫੀ ਕਣਾਂ ਦੇ ਆਪਸ ਵਿੱਚ ਜੁੜਨ ਨਾਲ ਸਟਾਰਚ, ਅਮਾਈਨੋ ਐਸਿਡ ਦੇ ਕਣਾਂ ਦੇ ਜੁੜਨ ਤੇ ਪਰੋਟੀਨ, ਫੈਟੀ-ਐਸਿਡ ਦੇ ਕਣਾਂ ਤੋਂ ਚਰਬੀ ਅਤੇ ਇਸੇ ਤਰਾਂ ਜਾਨਦਾਰ ਸਰੀਰਾਂ ਨੂੰ ਬਨਾਉਣ ਵਾਲੇ ਹੋਰ ਪਦਾਰਥ ਹੋਂਦ ਵਿੱਚ ਆਏ। ਇਸ ਪ੍ਰਕਾਰ ਦੀਆਂ ਕ੍ਰਿਆਵਾਂ ਲਈ ਧਰਤੀ ਉਪਰ ਪਾਣੀ ਅਤੇ ਚਿੱਕੜ ਵਾਲੀਆਂ ਥਾਵਾਂ ਬਹੁਤ ਅਨੁਕੂਲ ਸਨ।

ਬਾਅਦ ਵਿੱਚ ਇਸ ਤਰਾਂ ਬਣੇ ਹੋਏ ਗੁੰਝਲਦਾਰ ਪਦਾਰਥਾਂ ਜਿਵੇਂ ਕਿ ਪਰੋਟੀਨ, ਚਰਬੀ, ਸਟਾਰਚ, ਨਿਊਕਲੀ ਤੇਜ਼ਾਬਾਂ ਆਦਿ ਦੇ ਛੋਟੇ ਛੋਟੇ ਸਮੂਹਾਂ ਵਿੱਚ ਇਕੱਠੇ ਹੋਣ ਤੇ ਜੀਵਨ ਦੇ ਮੁਢਲੇ ਚਿੰਨ ਪੈਦਾ ਹੋਣ ਲੱਗੇ। ਇਸ ਤਰਾਂ ਬਣੇ ਸਮੂਹਾਂ ਨੂੰ ਕੋਏਸਰਵੇਟਸ (Coacervates) ਦਾ ਨਾਮ ਦਿੱਤਾ ਗਿਆ ਹੈ। ਇਹਨਾਂ ਦੇ ਆਲੇ ਦੁਆਲੇ ਦੇ ਪਾਣੀ ਵਿੱਚ ਮੌਜੂਦ ਹੋਰ ਪਦਾਰਥਾਂ ਦੇ ਕਣਾਂ ਦੇ ਇਹਨਾਂ ਕੋਏਸਰ-ਵੇਟਸ ਨਾਲ ਸੰਪਰਕ ਵਿੱਚ ਆਉਣ ਤੇ ਉਹ ਨਿੱਕੇ ਕਣ ਇਹਨਾਂ ਸਮੂਹਾਂ ਦੇ ਵਿੱਚੇ ਜ਼ਜ਼ਬ ਹੋ ਜਾਂਦੇ। ਇਸ ਤਰਾਂ ਆਪਣੇ ਆਲੇ-ਦੁਆਲੇ ਵਿਚੋਂ ਹੋਰ ਪਦਾਰਥਾਂ ਨੂੰ ਜ਼ਜ਼ਬ ਕਰਨਾਂ ਵੀ ਭੋਜਨ ਲੈਣ ਦਾ ਮੁਢਲਾ ਰੂਪ ਸੀ ਅਤੇ ਅਸੀਂ ਜਾਣਦੇ ਹਾਂ ਕਿ ਭੋਜਨ ਲੈਣਾਂ ਜੀਵਨ ਦਾ ਇੱਕ ਮੁਖ ਗੁਣ ਹੈ। ਇਸੇ ਤਰਾਂ ਨਿੱਕੇ ਨਿੱਕੇ ਕਣਾਂ ਦੇ ਜਜ਼ਬ ਹੁੰਦੇ ਰਹਿਣ ਨਾਲ ਇਹਨਾਂ ਸਮੂਹਾਂ ਦੇ ਆਕਾਰ ਵਿੱਚ ਵਾਧਾ ਹੋਣ ਲੱਗਾ ਜੋ ਕਿ ਜੀਵਨ ਦਾ ਇੱਕ ਹੋਰ ਚਿੰਨ ਹੈ। ਆਕਾਰ ਵਿੱਚ ਕਾਫੀ ਵੱਧ ਜਾਣ ਤੋਂ ਬਾਅਦ ਇਹਨਾਂ ਦਾ ਦੋ ਜਾਂ ਵੱਧ ਹਿਸਿਆਂ ਵਿੱਚ ਟੁੱਟ ਜਾਣਾਂ ਵੀ ਬਿਲਕੁਲ ਸੁਭਵਿਕ ਹੀ ਸੀ। ਅਤੇ ਇੱਕ ਖਾਸ ਹੱਦ ਤੇ ਜਾਕੇ ਇਸ ਤਰਾਂ ਦੋ ਹਿਸਿਆ ਵਿੱਚ ਵੰਡੇ ਜਾਣਾ ਬਾਅਦ ਵਿੱਚ ਅਤਿ ਸਰਲ ਜੀਵਾਂ ਵਿੱਚ ਜਣਨ ਕ੍ਰਿਆ ਦਾ ਮੁਢਲਾ ਰੂਪ ਧਾਰਨ ਕਰ ਗਿਆ। ਮਿਸਾਲ ਵਜੋਂ ਬਹੁਤ ਹੀ ਸਾਦਾ ਜੀਵ ਅਮੀਬਾ (ਜੋ ਕੇਵਲ ਖੁਰਦਬੀਨ ਹੇਠਾਂ ਹੀ ਦਿਖਾਈ ਦਿੰਦਾ ਹੈ) ਵਿੱਚ ਗਿਣਤੀ ਵਿੱਚ ਵਾਧਾ ਇਸੇ ਤਰਾਂ ਹੀ ਹੁੰਦਾ ਹੈ ਯਾਨੀ ਕਿ ਜਦ ਅਮੀਬਾ ਆਪਣੇ ਪੂਰੇ ਆਕਾਰ ਤੇ ਪਹੁੰਚ ਜਾਂਦਾ ਹੈ ਤਾਂ ਇਸਦਾ ਸਾਰਾ ਸਰੀਰ ਇਕੋ ਜਿਹੇ ਦੋ ਹਿਸਿਆਂ ਵਿੱਚ ਵੰਡਿਆ ਜਾਂਦਾ ਹੈ ਅਤੇ ਇਸ ਤਰਾਂ ਦੋ ਬੱਚੇ ਅਮੀਬੇ ਪੈਦਾ ਹੋ ਜਾਂਦੇ ਹਨ। ਇਸ ਤਰਾਂ ਅਸੀਂ ਵੇਖਦੇ ਹਾਂ ਕਿ ਸਭ ਤੋਂ ਸਾਦਾ ਜੀਵ ਇਹਨਾਂ ਕੋਏਸਰਵੇਟਸ (coacervates) ਦਾ ਹੀ ਵਿਕਸਿਤ ਰੂਪ ਹਨ।

**ਮਿਲਰ ਦਾ ਪ੍ਰਯੋਗ :**—ਇਹ ਸਿੱਧ ਕਰਨ ਲਈ ਕਿ ਜੀਵਤ ਸਰੀਰਾਂ ਦੀ ਬਣਤਰ ਲਈ ਲੋੜੀਂਦੇ ਮੁਢਲੇ ਕਾਰਬਨੀ ਪਦਾਰਥ ਧਰਤੀ ਉੱਪਰ ਮੌਜੂਦ ਸਾਧਾਰਣ ਤੱਤਾਂ ਤੋਂ ਹੀ ਬਣੇ ਹਨ ਇੱਕ ਵਿਗਿਆਨੀ ਮਿਲਰ ਨੇ 1953 ਵਿੱਚ ਇੱਕ ਪ੍ਰਯੋਗ ਕੀਤਾ।

ਉਸਨੇ ਇਹ ਇਹ ਹਿਸਾਬ ਲਾ ਕੇ ਕਿ ਧਰਤੀ ਉੱਪਰ ਮੁੱਢਲੇ ਸਮੇਂ ਵਿੱਚ ਕਿਸ ਤਰ੍ਹਾਂ ਦੀਆਂ ਹਾਲਤਾਂ ਅਤੇ ਪਦਾਰਥ ਮੌਜੂਦ ਸਨ ਅਤੇ ਉਹ ਪਦਾਰਥ ਲੈ ਕੇ ਇੱਕ ਤਜਰਬਾ ਕਰਕੇ ਇਸਨੂੰ ਸਿੱਧ ਕਰਨ ਦਾ ਫੈਸਲਾ ਕੀਤਾ। ਉਸਨੇ ਪਾਣੀ, ਹਾਈਡਰੋਜਨ, ਮੀਥੇਨ ਅਤੇ ਅਮੋਨੀਆ ਦਾ ਮਿਸ਼ਰਣ ਲੈ ਕੇ ਉਸਨੂੰ ਬਿਜਲੀ ਦੀਆਂ ਚੰਗਿਆੜੀਆਂ ਵਿੱਚੋਂ ਦੀ ਇੱਕ ਹਫ਼ਤੇ ਤੱਕ ਲੰਘਾਇਆ। ਪ੍ਰਯੋਗ ਦੇ ਅੰਤ ਤੇ ਉਸਨੇ ਵੇਖਿਆ ਕਿ ਜੀਵਤ ਸਰੀਰਾਂ ਦੀ ਬਣਤਰ ਲਈ ਲੋੜੀਂਦੇ ਕਾਫੀ ਮੁਢਲੇ ਪਦਾਰਥ ਜਿਵੇਂ ਕਿ ਅਮਾਈਨੋ ਐਸਿਡ, ਫੈਟੀ ਐਸਿਡ, ਯੂਰੀਆ ਅਤੇ ਹੋਰ ਕਈ ਯੋਗਿਕ ਬਣ ਗਏ ਸਨ। ਇਹ ਧਿਆਨ ਯੋਗ ਹੈ ਕਿ ਸਾਡੇ ਸਰੀਰਾਂ ਵਿੱਚ ਮੌਜੂਦ ਪ੍ਰੋਟੀਨ, ਅਮਾਈਨੋ ਐਸਿਡ ਦੇ ਕਣਾਂ ਦੇ ਜੁੜਨ ਨਾਲ ਅਤੇ ਚਰਬੀ ਫੈਟੀ ਐਸਿਡ ਦੇ ਕਣਾਂ ਤੋਂ ਬਣਦੀ ਹੈ।

ਬਾਅਦ ਵਿੱਚ ਜਦ ਇਸ ਤਰ੍ਹਾਂ ਦੇ ਤਜਰਬੇ ਹੋਰ ਵਧੀਆ ਢੰਗ ਨਾਲ ਕੀਤੇ ਗਏ ਤਾਂ ਹੋਰ ਵੀ ਬਹੁਤ ਸਾਰੇ ਵੱਧ ਗੁੰਝਲਦਾਰ ਪਦਾਰਥ ਹੋਂਦ ਵਿੱਚ ਆਏ।

ਇਹਨਾਂ ਤਜਰਬਿਆਂ ਤੋਂ ਇਹ ਸਪਸ਼ਟ ਹੋ ਗਿਆ ਕਿ ਜੇ ਸੀਮਿਤ ਜਿਹੇ ਪਦਾਰਥਾਂ ਨੂੰ ਲੈ ਕੇ ਮਨੁੱਖ ਕੁੱਝ ਦਿਨਾਂ ਦੇ ਤਜਰਬੇ ਰਾਹੀਂ ਹੀ ਜੀਵਨ ਲਈ ਲੋੜੀਂਦੇ ਪਦਾਰਥ ਪੈਦਾ ਕਰ ਸਕਦਾ ਹੈ ਸਾਡੀ ਧਰਤੀ ਉਪਰ ਇਹੀ ਪਦਾਰਥ ਬਹੁਤ ਵੱਡੀ ਮਾਤਰਾਵਿੱਚ ਮੌਜੂਦ ਸਨ ਅਤੇ ਇਹਨਾਂ ਵਿੱਚ ਬਹੁਤ ਵਿਸ਼ਾਲ ਪੱਧਰ ਤੇ ਲੱਖਾਂ ਸਾਲ ਆਪਸੀ ਰਸਾਇਣਕ ਕ੍ਰਿਆਵਾਂ ਹੁੰਦੀਆਂ ਰਹੀਆਂ ਤਾਂ ਇਹ ਸੁਭਾਵਿਕ ਹੀ ਸੀ ਕਿ ਜੀਵਨ ਲਈ ਲੋੜੀਂਦੇ ਸਾਰੇ ਪਦਾਰਥ ਇਹਨਾਂ ਕ੍ਰਿਆਵਾਂ ਦੌਰਾਨ ਆਪਣੇ ਆਪ ਹੋਂਦ ਵਿੱਚ ਆ ਗਏ ਅਤੇ ਇਸ ਤਰ੍ਹਾਂ ਨਿਰ-ਜੀਵ ਪਦਾਰਥਾਂ ਵਿੱਚੋਂ ਹੀ ਜੀਵਨ ਦਾ ਮੁੱਢ ਬੱਝ ਗਿਆ।

ਸੋ ਇਸ ਤਰਾਂ ਅੱਜ ਤੋਂ ਕੋਈ ਸਾਢੇ ਤਿੰਨ ਅਰਬ ਸਾਲ ਪਹਿਲਾਂ ਸਾਡੀ ਧਰਤੀ ਤੇ ਕੁਝ ਮੁਢਲੇ ਚਿੰਨਾਂ ਵਾਲੇ ਜੀਵਨ ਢਾਂਚੇ ਪੈਦਾ ਹੋਏ। ਇਹਨਾਂ ਮੁਢਲੇ ਜੀਵਤ-ਢਾਂਚਿਆ ਤੋਂ ਲੱਖਾਂ ਸਾਲਾਂ ਦੇ ਵਿਕਾਸ ਦੌਰਾਨ ਬੈਕਟੀਰੀਆ ਅਤੇ ਹੋਰ ਸਾਦਾ ਇੱਕ ਸੈਲੇ ਜੀਵ ਹੋਂਦ ਵਿੱਚ ਆਏ। ਇਸ ਵਿਕਾਸ ਦੌਰਾਨ ਸਭ ਤੋਂ ਪਹਿਲਾਂ ਇਹਨਾਂ ਦੇ ਬਾਹਰ ਵਾਰ ਇੱਕ ਰਖਿਆ ਕਰਨ ਵਾਲੀ ਤਹਿ ਬਣ ਗਈ ਜਿਸ ਵਿਚ ਦੀ ਕੇਵਲ ਜ਼ਰੂਰੀ ਪਦਾਰਥ ਹੀ ਅੰਦਰ ਬਾਹਰ ਆ ਜਾ ਸਕਦੇ ਸਨ। ਇਸਦੇ ਵਿਚਕਾਰ ਇਸ ਜੀਵਤ ਢਾਂਚੇ ਨੂੰ ਕੰਟਰੋਲ ਕਰਨ ਵਾਲਾ ਕੇਂਦਰ (Nucleus) ਕਾਇਮ ਹੋ ਗਿਆ। ਜਿਸ ਵਿੱਚ D.N.A. ਅਤੇ R.N.A. ਨਾਂ ਦੀਆਂ ਬਣਤਰਾਂ ਪੈਦਾ ਹੋ ਗਈਆਂ। ਇਹਨਾਂ D.N.A/R.N.A. ਸਦਕਾਂ ਇਹਨਾਂ ਇੱਕ ਸੈਲੇ ਜੀਵਾਂ ਦੇ ਗੁਣ ਇੱਕ ਪੀੜੀ ਤੋਂ ਦੂਜੀ ਪੀੜੀ ਤੱਕ ਜਾਣ ਲੱਗੇ। ਇਸ ਤਰਾਂ 3.5 ਅਰਬ ਸਾਲ ਪਹਿਲਾਂ ਸ਼ੁਰੂ ਹੋਏ ਨਿਰਜੀਵ ਤੋਂ ਸਜੀਵ ਵੱਲ ਦੇ ਸਫਰ ਦੌਰਾਨ ਲੱਖਾਂ-ਕਰੋੜਾਂ ਸਾਲਾਂ ਦੇ ਵਿਕਾਸ ਦੌਰਾਨ ਜੀਵਨ ਦੇ ਸਾਰੇ ਮੁਢਲੇ ਚਿੰਨਾਂ ਵਾਲੇ ਇੱਕ ਸੈਲੇ ਸਾਦਾ ਜੀਵ ਹੋਂਦ ਵਿੱਚ ਆਏ।

ਕੀ ਅੱਜ ਕੱਲ ਵੀ ਕੁਦਰਤ ਵਿੱਚ ਇਸ ਢੰਗ ਨਾਲ ਨਿਰਜੀਵ ਪਦਾਰਥਾਂ ਤੋਂ ਸਜੀਵ ਪੈਦਾ ਹੋਣ ਦਾ ਅਮਲ ਚਲ ਰਿਹਾ ਹੈ ? ਇਸਦਾ ਜਵਾਬ ਨਾਂਹ ਵਿੱਚ ਹੈ ਕਿਉਂਕਿ ਇੱਕ ਤਾਂ ਇਸ ਸਮੇਂ ਧਰਤੀ ਉਪਰ ਹੁਣ ਉਹ ਹਾਲਤਾਂ ਮੌਜੂਦ ਨਹੀਂ ਹਨ ਜਿੰਨਾਂ ਹਾਲਤਾਂ ਵਿੱਚ ਪਹਿਲਾਂ ਇਹ ਅਮਲ ਵਾਪਰਿਆ। ਦੂਸਰਾ ਜੋ ਅੱਜ ਕਲ ਸਾਦਾ ਪਦਾਰਥਾਂ ਦੇ ਮਿਲਣ ਨਾਲ ਮੁਢਲੇ ਕਾਰਬਨਿਕ ਪਦਾਰਥ ਬਣਦੇ ਵੀ ਹਨ ਤਾਂ ਉਹ ਤੁਰੰਤ ਹੀ ਧਰਤੀ ਉਪਰ ਇਸ ਵਕਤ ਮੌਜੂਦ ਅਣ-ਗਿਣਤ ਜੀਵਾਣੂਆਂ ਵਲੋਂ ਭੋਜਨ ਵਲੋਂ ਵਰਤੇ ਜਾਂਦੇ ਹਨ ਤੇ ਸਿੱਟੇ ਵਜੋਂ ਉਹਨਾਂ ਨੂੰ ਮੁਢਲੇ ਕਾਰਬਨਿਕ ਪਦਾਰਥਾਂ ਤੋਂ ਅੱਗੇ ਮੁਢਲੇ ਜੀਵਤ ਪਦਾਰਥਾਂ ਵੱਲ ਵਿਕਾਸ਼ ਕਰਨ ਦਾ ਮੌਕਾ ਪ੍ਰਾਪਤ ਨਹੀਂ ਹੁੰਦਾ।

(ਚਲਦਾ)

ਸਾਡੀ ਇਹ ਧਰਤੀ ਅਤੇ ਇਸ ਧਰਤੀ ਉਪਰ ਜੋ ਅਸੀਂ ਅਣਗਿਣਤ ਨਿਰਜੀਵ ਜਾਂ ਸਜੀਵ ਵਸਤਾਂ ਦੇਖਦੇ ਹਾਂ ਇਹਨਾਂ ਸਭ ਦੀ ਰਚਨਾਂ ਵਿੱਚ ਕੁਲ 92 ਤੱਤ ਹੀ ਮੂਲ ਹਨ। ਇਹਨਾਂ 92 ਤੱਤਾਂ ਦੇ ਆਪਸ ਵਿੱਚ ਵੱਖ ਵੱਖ ਮਾਤਰਾ, ਗਿਣਤੀ ਅਤੇ ਵੱਖ ਵੱਖ ਤਰਾਂ ਦੇ ਢੰਗਾਂ ਨਾਲ ਮਿਲਣ ਤੇ ਲੱਖਾਂ ਕਰੋੜਾਂ ਕਿਸ਼ਮ ਦੇ ਯੋਗਿਕ (Compound) ਬਣਦੇ ਹਨ ਜਿਨ੍ਹਾਂ ਤੋਂ ਇਸ ਪਦਾਰਥਕ ਸੰਸਾਰ ਦੀਆਂ ਸਭ ਤਰ੍ਹਾਂ ਦੀਆਂ ਵਸ਼ਤੂਆਂ, ਪੌਦੇ, ਜੀਵ-ਜੰਤੂ ਸਮੇਤ ਮਨੁੱਖ ਦੇ ਬਣਦੀਆਂ ਹਨ। ਉਂਜ ਜੀਵਤ ਵਸ਼ਤੂਆਂ ਵਿੱਚ 92 ਵਿੱਚੋਂ ਕੇਵਲ 25 ਤੱਤ ਹੀ ਪਾਏ ਜਾਂਦੇ ਹਨ। ਇਹਨਾਂ ਵਿੱਚੋਂ ਵੀ ਅੱਗੇ ਚਾਰ (ਕਾਰਬਨ, ਆਕਸ਼ੀਜਨ, ਹਾਈਡਰੋਜਨ ਅਤੇ ਨਾਈਟਰੋਜਨ) ਮੁੱਖ ਤੱਤ ਹਨ ਜੋ ਕਿ ਜਾਨਦਾਰ ਦੇਹਾਂ ਦਾ 95% ਭਾਗ ਬਣਾਉਂਦੇ ਹਨ।

ਇਸ ਤਰਾਂ ਬਣਨ ਵਾਲੇ ਲੱਖਾਂ ਕਰੋੜਾਂ ਕਿਸਮ ਦੇ ਪਦਾਰਥਾਂ (ਯੌਗਿਕਾਂ) ਨੂੰ ਦੋ ਮੁੱਖ ਕਿਸਮਾਂ ਵਿੱਚ ਵੰਡਿਆ ਜਾ ਸਕਦਾ ਹੈ; ਅਕਾਰਬਨੀ (Inorganic) ਅਤੇ ਕਾਰਬਨੀ (Organic) ਕਾਰਬਨੀ ਪਦਾਰਥਾਂ ਦੇ ਮੁੱਖ ਗੁਣਾਂ ਵਿੱਚ ਜਿਥੇ ਕਾਰਬਨ ਤੱਤ ਦਾ ਲਾਜ਼ਮੀ ਹੋਣਾਂ ਅਤੇ ਇਹਨਾਂ ਦੀ ਬਣਤਰ ਦਾ ਬਹੁਤ ਗੁੰਝਲਦਾਰ ਹੋਣਾਂ ਹੈ ਉਥੇ ਇਹਨਾਂ ਦੀ ਸਭ ਤੋਂ ਵਿਸ਼ੇਸ਼ ਖਾਸੀਅਤ ਇਹ ਹੈ ਕਿ ਸਾਰੇ ਜਿਉਂਦੇ ਸਰੀਰਾਂ ਦੀ ਰਚਨਾਂ ਇਹਨਾਂ ਕਾਰਬਨੀ ਪਦਾਰਥਾਂ ਤੋਂ ਹੀ ਹੋਈ ਹੁੰਦੀ ਹੈ।

ਚਾਹੇ ਜੰਤੂਆਂ ਅਤੇ ਪੌਦਿਆਂ ਦੀ ਸਰੀਰਕ ਰਚਨਾਂ ਦੇ ਮੁੱਖ ਰਸਾਇਣਕ ਪਦਾਰਥ ਪ੍ਰੋਟੀਨ, ਕਾਰਬੋਹਾਈਡਰੇਟ, ਚਰਬੀ, ਗੁਲੂਕੋਜ਼, ਯੂਰੀਆ, ਨਿਊਕਲੀ ਤਿਜ਼ਾਬ ਅਤੇ ਹੋਰ ਅਨੇਕਾਂ ਕਾਰਬਨੀ ਪਦਾਰਥ ਸਾਇੰਸ ਵਲੋਂ ਪਛਾਣੇ ਜਾ ਚੁੱਕੇ ਸਨ ਪਰ ਜਿਥੇ ਅਕਾਰਬਨੀ ਪਦਾਰਥਾਂ ਦੀ ਰਚਨਾਂ ਸਰਲ ਹੋਣ ਕਰਕੇ ਮਨੁੱਖ ਜਲਦੀ ਹੀ ਇਹਨਾਂ ਦੀ ਬਣਤਰ —(ਬਾਕੀ ਸਫ਼ਾ 15 ਤੇ)

# ਫਿਰਕੂ ਫਸਾਦ ਤੇ ਉਹਨਾਂ ਦਾ ਇਲਾਜ

ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ' ਨਾਮੀਂ ਕਿਤਾਬ ਵਿਚੋਂ ਲਿਆ ਗਿਆ ਇਹ ਲੇਖ ਅੱਜ ਤੋਂ ਕੋਈ 60 ਸਾਲ ਪਹਿਲਾਂ ਜੂਨ 1927 ਵਿੱਚ 'ਕਿਰਤੀ' ਪਰਚੇ ਵਿੱਚ ਛਪਿਆ ਸੀ। ਉਸ ਸਮੇਂ ਇਹ ਲੇਖ ਕੋਹਾਟ ਦੇ ਸਥਾਨ ਤੇ ਹੋਏ ਹਿੰਦੂ ਮੁਸਲਿਮ ਦੰਗਿਆਂ ਦੇ ਸੰਦਰਭ ਵਿੱਚ ਲਿਖਿਆ ਗਿਆ ਸੀ ਅਤੇ ਉਸ ਸਮੇਂ ਦੀ ਇਨਕਲਾਬੀ ਲਹਿਰ ਦੇ ਨਜ਼ਰੀਏ ਦੀ ਤਰਜਮਾਨੀ ਕਰਦਾ ਸੀ। ਅੱਜ ਇਹ ਲੇਖ ਅਸੀਂ ਇਸਦੀ ਕਿਸੇ ਇਤਿਹਾਸਕ ਪ੍ਰਸੰਗ ਵਿੱਚ ਮਹੱਤਤਾ ਕਰਕੇ ਨਹੀਂ ਦੇ ਰਹੇ ਸਗੋਂ ਇਸ ਕਰਕੇ ਕਿ ਇਹ ਲੇਖ ਸਾਡੀਆਂ ਵਰਤਮਾਨ ਹਾਲਤਾਂ ਤੇ ਵੀ ਉਨ੍ਹਾਂ ਹੀ ਢੁਕਦਾ ਹੈ ਅਤੇ ਇਹੀ ਸਾਡਾ ਦੁਖਾਂਤ ਹੈ। ਇਸ ਲੇਖ ਵਿੱਚ ਫਿਰਕੂ ਫਸਾਦਾਂ ਲਈ ਜਿੰਮੇਵਾਰ ਜਿੰਨ੍ਹਾਂ ਕਾਰਣਾਂ ਨੂੰ ਟਿਕਿਆ ਗਿਆ ਹੈ ਅਤੇ ਇਹਨਾਂ ਦੇ ਹੱਲ ਲਈ ਜੋ ਨਜ਼ਰੀਆ ਅਪਣਾਇਆ ਗਿਆ ਹੈ ਉਹ ਅੱਜ ਵੀ ਸਾਡੇ ਲਈ ਸਹੀ ਸੇਧ ਦੇਣ ਵਾਲਾ ਹੈ।—ਸੰਪਾਦਕ

ਭਾਰਤ ਵਰਸ਼ ਦੀ ਇਸ ਵੇਲੇ ਬੜੀ ਤਰਸਯੋਗ ਹਾਲਤ ਹੈ ਇੱਕ ਧਰਮ ਦੇ ਪਿੱਛ ਲੱਗ ਦੂਜੇ ਧਰਮ ਦੇ ਜਾਨੀ ਦੁਸ਼ਮਣ ਹਨ ਹੁਣ ਤਾਂ ਇੱਕ ਧਰਮ ਦੇ ਹੋਣਾ ਹੀ ਦੂਜੇ ਧਰਮ ਦੇ ਕੱਟੜ ਵੈਰੀ ਹੋਣਾ ਹੈ। ਜੇ ਇਸ ਗੱਲ ਦਾ ਅਜੇ ਵੀ ਯਕੀਨ ਨਾਂ ਹੋਵੇ ਤਾਂ ਲਾਹੌਰ ਦੇ ਤਾਜ਼ੇ ਫਸਾਦ ਹੀ ਦੇਖ ਲਉ। ਕਿੱਦਾਂ ਮੁਸਲਮਾਨਾਂ ਨੇ ਬੇਗੁਨਾਹ ਸਿੱਖਾਂ, ਹਿੰਦੂਆਂ ਦੇ ਆਹੂ ਲਾਹੇ ਹਨ, ਤੇ ਕਿੱਦਾਂ ਸਿੱਖਾਂ ਨੇ ਵਾਹ ਲੱਗਦੀ ਕੋਈ ਕਸਰ ਨਹੀਂ ਛੱਡੀ ਹੈ। ਇਹ ਆਹੂ ਇਸ ਲਈ ਨਹੀਂ ਲਾਹੇ ਗਏ ਹਨ ਕਿ ਫਲਾਣਾ ਪੁਰਸ ਦੋਸ਼ੀ ਹੈ, ਸਗੋਂ ਇਸ ਲਈ ਕਿ ਫਲਾਣਾ ਪੁਰਸ਼ ਹਿੰਦੂ ਹੈ, ਜਾਂ ਸਿੱਖ ਹੈ ਜਾਂ ਮੁਸਲਮਾਨ ਹੈ। ਬੱਸ, ਕਿਸੇ ਪੁਰਸ਼ ਦਾ ਸਿੱਖ ਜਾਂ ਹਿੰਦੂ ਹੋਣਾ ਮੁਸਲਮਾਨਾਂ ਦੇ ਕਤਲ ਕਰਨ ਲਈ ਕਾਰਨ ਕਾਫ਼ੀ ਸੀ। ਅਤੇ ਇਸੇ ਤਰ੍ਹਾਂ ਹੀ ਕਿਸੇ ਪੁਰਸ਼ ਦਾ ਮੁਸਲਮਾਨ ਹੋਣਾ ਹੀ, ਉਸ ਦੀ ਜਾਨ ਲੈਣ ਲਈ ਕਾਫ਼ੀ ਦਲੀਲ ਸੀ। ਜਦ ਇਹੋ ਜਿਹੀ ਹਾਲਤ ਹੋਵੇ ਤਾਂ ਹਿੰਦੁਸਤਾਨ ਦਾ ਅੱਲਾ ਹੀ ਬੇਲੀ ਹੈ।

ਇਸ ਹਾਲਤ ਵਿੱਚ ਹਿੰਦੁਸਤਾਨ ਦਾ ਭਵਿੱਖ ਬੜਾ ਕਾਲਾ ਨਜ਼ਰ ਆਉਂਦਾ ਹੈ। ਇਨ੍ਹਾਂ 'ਧਰਮਾਂ' ਨੇ ਭਾਰਤ ਵਰਸ਼ ਦਾ ਬੇੜਾ ਗਰਕ ਕਰ ਛੱਡਿਆ ਹੈ ਅਤੇ ਅਜੇ ਪਤਾ ਨਹੀਂ ਹੈ ਕਿ ਇਹ ਧਾਰਮਕ ਫਸਾਦ ਭਾਰਤ ਵਰਸ਼ ਦਾ ਕਦੋਂ ਖ਼ੈਹੜਾ ਛੱਡਣਗੇ। ਇਨ੍ਹਾਂ ਫਸਾਦਾਂ ਨੇ ਸੰਸਾਰ ਦੀਆਂ ਅੱਖਾਂ ਵਿੱਚ ਹਿੰਦੁਸਤਾਨ ਨੂੰ ਬਦਨਾਮ ਕਰ ਛੱਡਿਆ ਹੈ ਅਤੇ ਅਸਾਂ ਵੇਖਿਆ ਹੈ ਕਿ ਇਸ ਅੰਧ ਵਿਸ਼ਵਾਸ਼ੀ ਵਹਿਣ ਵਿੱਚ ਸਭ ਵਹਿ ਜਾਂਦੇ ਹਨ। ਕੋਈ ਵਿਰਲਾ ਹੀ ਹਿੰਦੂ, ਮੁਸਲਮਾਨ ਜਾਂ ਸਿੱਖ ਹੁੰਦਾ ਹੈ ਜਿਹੜਾ ਆਪਣਾ ਦਿਮਾਗ਼ ਠੰਢਾ **ਰੱਖਦਾ ਹੈ, ਬਾਕੀ ਸਭ ਦੇ ਸਭ ਇਹ ਨਾਮ ਧਰੀਕ ਧਰਮੀ ਆਪਣੇ ਨਾਮ ਧਰੀਕ ਧਰਮ ਦਾ ਰੁਹਬ ਕਾਇਮ ਰੱਖਣ ਲਈ ਡੰਡੇ ਸੋਟੇ, ਤਲਵਾਰਾਂ ਛੁਰੀਆਂ ਹੱਥ ਵਿੱਚ ਫੜ ਲੈਂਦੇ ਹਨ ਤੇ ਆਪਸ ਵਿਚੀਂ ਸਿਰ ਪਾੜ ਪਾੜ ਕੇ ਮਰ ਜਾਂਦੇ ਹਨ।** ਰਹਿੰਦੇ ਖੂੰਹਦੇ ਕੁਛ ਤਾਂ ਫਾਹੇ ਲੱਗ ਜਾਂਦੇ ਹਨ ਤੇ ਕੁਛ ਜੇਲਾਂ ਵਿੱਚ ਸੁੱਟ ਦਿੱਤੇ ਜਾਂਦੇ ਹਨ। ਏਨਾ ਖੂਨ ਖਰਾਬਾ ਹੋ ਕੇ ਇਨ੍ਹਾਂ 'ਧਰਮੀਆਂ' ਉੱਪਰ ਅੰਗਰੇਜ਼ੀ ਡੰਡਾ ਵਰ੍ਹਦਾ ਹੈ ਤੇ ਫਿਰ ਇਨ੍ਹਾਂ ਦੇ ਦਿਮਾਗ ਦਾ ਕੀੜਾ ਟਿਕਾਣੇ ਆ ਜਾਂਦਾ ਹੈ।

ਜਿੱਥੋਂ ਤੱਕ ਵੇਖਿਆ ਗਿਆ ਹੈ, ਇਨ੍ਹਾਂ ਫਸਾਦਾਂ ਦੇ ਪਿੱਛੇ ਫਿਰਕੂ ਲੀਡਰਾਂ ਅਤੇ ਅਖਬਾਰਾਂ ਦਾ ਹੱਥ ਹੈ। ਇਸ ਵੇਲੇ ਹਿੰਦੁਸਤਾਨ ਦੇ ਲੀਡਰਾਂ ਨੇ ਉਹ ਗਹੋ-ਗਾਲ ਛੱਡੀ ਹੈ, ਕਿ ਚੁੱਪ ਹੀ ਭਲੀ। ਉਹੋ ਲੀਡਰ ਜਿਨ੍ਹਾਂ ਨੇ ਹਿੰਦੁਸਤਾਨ ਨੂੰ ਅਜ਼ਾਦ ਕਰਾਉਣ ਦਾ ਭਾਰ ਆਪਣੇ ਸਿਰ ਤੇ ਜੁੱਕਿਆ ਹੋਇਆ ਸੀ, ਅਤੇ ਜੇਹੜੇ 'ਸਾਂਝੀ ਕੌਮੀਅਤ' ਅਤੇ 'ਸਵਰਾਜ ਸਵਰਾਜ' ਦੇ ਦੱਮਗੱਜੇ ਮਾਰਦੇ ਨਹੀਂ ਸਨ ਥੱਕਦੇ, ਉਹੋ, ਜਾਂ ਤਾਂ ਆਪਣੀਆਂ ਸਿਰੀਆਂ ਲੁਕਾਈ ਚੁੱਪ ਚਾਪ ਬੈਠੇ ਹਨ, ਜਾਂ ਏਸੇ ਧਰਮਵਾਰ ਵਹਿਣ ਵਿੱਚ ਹੀ ਵਹਿ ਗਏ ਹਨ। ਸਿਰੀਆਂ ਲੁਕਾ ਕੇ ਬੈਠਣ ਵਾਲੇ ਲੀਡਰਾਂ ਦੀ ਗਿਣਤੀ ਵੀ ਥੋੜੀ ਹੈ ? ਪਰ ਉਹ ਲੀਡਰ ਜੇਹੜੇ ਫਿਰਕੂ ਲਹਿਰ ਵਿਚ ਜਾ ਰਲੇ ਹਨ, ਉਹੋ ਜਿਹੇ ਤਾਂ ਇੱਕ ਢੀਮ ਪੁੱਟਿਆਂ ਸੌ ਨਿੱਕਲਦੇ ਹਨ, ਇਸ ਵੇਲੇ ਉਹ ਆਗੂ ਜੇਹੜੇ ਕਿ ਦਿਲੋਂ ਸਾਂਝਾ ਭਲਾ ਚਾਹੁੰਦੇ ਹਨ; ਬਹੁਤ ਹੀ ਥੋੜੇ ਹਨ। ਅਤੇ ਧਰਮ-ਵਾਰ ਲਹਿਰ ਦਾ ਪਰਬਲ ਹੜ੍ਹ ਆਇਆ ਹੈ ਕਿ ਉਹ ਵੀ ਇਸ ਹੜ੍ਹ ਨੂੰ ਠੱਲ੍ਹ ਨਹੀਂ ਪਾ ਸਕੇ ਹਨ ਐਉਂ ਜਾਪਦਾ ਹੈ ਕਿ ਹਿੰਦੁਸਤਾਨ ਵਿੱਚ ਤਾਂ ਲੀਡਰੀ ਦਾ ਦੀਵਾਲਾ ਨਿੱਕਲ ਗਿਆ ਹੈ।

ਦੂਜੇ ਸੱਜਣ ਜਿਹੜੇ ਫਿਰਕੂ ਅੱਗ ਨੂੰ ਭੜਕੌਣ ਵਿੱਚ ਖਾਸ ਹਿੱਸਾ ਲੈਂਦੇ ਰਹੇ ਉਹ ਅਖਬਾਰਾਂ ਵਾਲੇ ਹਨ।

ਅਖਬਾਰ ਨਵੀਸੀ ਦਾ ਪੇਸ਼ਾ ਜੇਹੜਾ ਕਦੇ ਬੜਾ ਉੱਚਾ ਸਮਝਿਆ ਜਾਂਦਾ ਸੀ ਅੱਜ ਬਹੁਤ ਹੀ ਗੰਦਾ ਹੋਇਆ ਹੈ। ਇਹ ਲੋਕ ਇੱਕ ਦੂਜੇ ਦੇ ਬਰਖਲਾਫ਼ ਬੜੇ ਮੋਟੇ ਮੋਟੇ ਸਿਰਲੇਖ ਦੇ ਕੇ ਲੋਕਾਂ ਦੇ ਜਜ਼ਬਾਤ ਭੜਕੌਂਦੇ ਹਨ, ਤੇ ਆਪਸ ਵਿੱਚੀ ਡਾਂਗੋ-ਸੋਟੀ ਕਰੌਂਦੇ ਹਨ। ਇੱਕ ਦੋ ਥਾਈਂ ਨਹੀਂ, ਕਿੰਨੀ ਥਾਈਂ ਹੀ ਇਸ ਲਈ ਫਸਾਦ ਹੋਇਆ ਹੈ ਕਿ ਲੋਕਲ ਅਖਬਾਰਾਂ ਬੜੇ ਭੜਕੀਲੇ ਲੇਖ ਲਿਖੇ ਸਨ। ਉਹ ਲਿਖਾਰੀ ਜਿਨਾਂ ਨੇ ਇਨਾਂ ਦਿਨਾਂ ਵਿੱਚ ਦਿਲ ਤੇ ਦਿਮਾਗ਼ ਠੰਡੇ ਰੱਖੇ ਹਨ ਉਹ ਬਹੁਤ ਹੀ ਘੱਟ ਹਨ।

ਅਖਬਾਰਾਂ ਦਾ ਅਸਲੀ ਫਰਜ਼ ਤਾਂ ਵਿਦਿਆ ਦੇਣੀ, ਤੰਗ-ਦਿਲੀ ਵਿੱਚੋਂ ਲੋਕਾਂ ਨੂੰ ਕੱਢਣਾ, ਤੁਅੱਸਬ ਦੂਰ ਕਰਨਾ, ਆਪਸ ਵਿੱਚ ਪ੍ਰੇਮ-ਮਿਲਾਪ ਪੈਦਾ ਕਰਨਾ ਅਤੇ ਹਿੰਦੁਸਤਾਨ ਦੀ ਸਾਂਝੀ ਕੌਮੀਅਤ ਬਣੌਣਾ ਸੀ, ਪਰ ਇਨ੍ਹਾਂ ਨੇ ਆਪਣਾ ਫਰਜ਼ ਇਨਾਂ ਸਾਰੇ ਹੀ ਅਸੂਲਾਂ ਦੇ ਉਲਟ ਬਣਾ ਲਿਆ ਹੈ। **ਇਹਨਾਂ ਨੇ ਆਪਣਾ ਮੁੱਖ ਮੰਤਵ ਅਗਿਆਨ ਭਰਨਾਂ, ਤੰਗ-ਦਿਲੀ ਦਾ ਪ੍ਰਚਾਰ ਕਰਨਾ, ਤਅੱਸਬੀ ਬਣੌਣਾ, ਲੜਾਈ ਝਗੜੇ ਕਰੌਣਾ, ਅਤੇ ਹਿੰਦੁਸਤਾਨ ਦੀ ਸਾਂਝੀ ਕੌਮੀਅਤ ਨੂੰ ਤਬਾਹ ਕਰਨਾ ਬਣਾ ਲਿਆ ਹੋਇਆ ਹੈ। ਏਹੋ ਕਾਰਨ ਹੈ ਕਿ ਭਾਰਤ ਵਰਸ਼ ਦੀ** ਵਰਤਮਾਨ ਦਸ਼ਾ ਦਾ ਖਿਆਲ ਕਰਕੇ ਰੱਤ ਦੇ ਹੰਝੂ ਆਉਣ ਲੱਗ ਜਾਂਦੇ ਤੇ ਦਿਲ ਵਿੱਚ ਸਵਾਲ ਉਠਦਾ ਹੈ ਕਿ 'ਹਿੰਦੁਸਤਾਨ ਦਾ ਕੀ ਬਣੂੰ'?

ਜਿਹੜੇ ਸੱਜਣ ਨਾਂ-ਮਿਲਵਰਤਰਨ ਦੇ ਦਿਨਾਂ ਦੇ ਜੋਸ਼ ਤੇ ਉਭਾਰ ਨੂੰ ਜਾਣਦੇ ਹਨ, ਉਨ੍ਹਾਂ ਨੂੰ ਇਹ ਹਾਲਤ ਵੇਖ ਕੇ ਰੋਣ ਆਉਂਦਾ ਹੈ। ਕਿੱਥੇ ਉਹ ਦਿਨ ਸਨ ਕਿ ਸੁਤੰਤ੍ਰਤਾ ਦੀ ਝਲਕ ਸਾਹਮਣੇ ਪਈ ਨਜ਼ਰ ਆਉਂਦੀ ਸੀ ਕਿ ਕਿੱਥੇ ਅੱਜ ਆਹ ਦਿਨ ਹਨ ਕਿ ਸਵਰਾਜ ਸੁਪਨਾ ਜਿਹਾ ਹੋਇਆ ਹੈ। ਬੱਸ, ਇਹੋ ਹੀ ਤੀਜਾ ਲਾਭ ਹੈ, ਜਿਹੜਾ ਇੰਨਾਂ ਫਸਾਦਾਂ ਨਾਲ, ਪਾਰਟੀ-ਜਾਬਰਸ਼ਾਹੀ ਨੂੰ ਹੋਇਆ ਹੈ। ਉਹੋ ਨੌਕਰਸ਼ਾਹੀ ਜਿਸਦੀ ਹੋਂਦ ਨੂੰ ਖਤਰਾ ਪਿਆ ਹੋਇਆ ਸੀ, ਕਿ ਉਹ ਕੱਲ੍ਹ ਵੀ ਨਹੀਂ ਹੈ, ਪ੍ਰਸੋਂ ਵੀ ਨਹੀਂ ਅੱਜ ਇਤਨੀਆਂ ਮਜ਼ਬੂਤ ਜੜ੍ਹਾਂ ਤੇ ਬੈਠੀ ਹੈ ਕਿ ਉਸਨੂੰ ਹਿਲਾਣਾ ਕੋਈ ਮਾੜਾ ਮੋਟਾ ਕੰਮ ਨਹੀਂ ਹੈ।

ਜੇ ਇਹਨਾਂ ਫਿਰਕੂ ਫਸਾਦਾਂ ਦਾ ਜੜ੍ਹ ਕਾਰਨ ਲੱਭੀਏ ਤਾਂ **ਸਾਨੂੰ ਤਾਂ ਇਹ ਕਾਰਨ ਆਰਥਕ ਹੀ ਜਾਪਦਾ ਹੈ। ਨਾ-ਮਿਲਵਰਤਣ** ਦੇ ਦਿਨਾਂ ਵਿੱਚ ਲੀਡਰਾਂ ਤੇ ਅਖਬਾਰ ਨਵੀਸਾਂ ਨੇ ਢੇਰ ਕੁਰਬਾਨੀਆਂ ਕੀਤੀਆਂ ਸਨ। ਉਹਨਾਂ ਦੀ ਆਰਥਕ ਦਸ਼ਾ ਖਰਾਬ ਹੋ ਗਈ ਸੀ ਨਾਂ-ਮਿਲਵਰਤਣ ਦੇ ਪਿੱਛੋਂ ਮੱਧਮ ਪੈ ਜਾਣ ਕਰਕੇ ਲੀਡਰਾਂ ਦੀ ਕੋਈ ਬੇ-ਇਤਬਾਰੀ ਜਿਹੀ ਹੋ ਗਈ। ਜਿਸ ਲਈ ਅੱਜ ਕੱਲ੍ਹ ਦੇ ਬਹੁਤ ਸਾਰ ਫਿਰਕੂ ਲੀਡਰਾਂ ਦੇ ਰੁਜ਼ਗਾਰ ਰੁਕ ਗਏ। ਸੰਸਾਰ ਵਿੱਚ ਜੇਹੜਾ ਕੰਮ ਸ਼ੁਰੂ ਹੁੰਦਾ ਹੈ, ਉਸ ਦੀ ਤਹਿ ਵਿੱਚ ਪੇਟ ਦਾ ਸੁਆਲ ਜ਼ਰੂਰ ਹੁੰਦਾ ਹੈ। ਕਾਰਲ ਮਾਰਕਸ ਦੇ ਵੱਡੇ ਵੱਡੇ ਤਿੰਨ ਅਸੂਲਾਂ ਵਿੱਚੋਂ ਇਹ ਇੱਕ ਮੁੱਖ ਅਸੂਲ ਹੈ। ਇਸ ਅਸੂਲ ਦੇ ਕਾਰਨ ਹੀ ਤਬਲੀਗ, ਤਕਜ਼ੀਮ, ਅਤੇ ਸ਼ੁਧੀ ਤੇ ਸੰਗਠਨ ਸ਼ੁਰੂ ਹੋਏ ਤੇ ਏਸੇ ਕਾਰਨ ਹੀ ਅੱਜ ਸਾਡੀ ਉਹ ਦੁਰਦਸਾ ਹੋਈ ਜਿਹੜੀ ਕਿ ਬਿਆਨ ਤੋਂ ਬਾਹਰ ਹੈ।

ਬਸ ਸਾਰੇ ਫਸਾਦਾਂ ਦਾ ਇਲਾਜ ਜੇ ਕੋਈ ਹੋ ਸਕਦਾ ਹੈ ਤਾਂ ਉਹ ਹਿੰਦੁਸਤਾਨ ਦੀ ਆਰਥਕ ਦਸ਼ਾ ਦੇ ਸੁਧਾਰ ਨਾਲ ਹੀ ਹੋ ਸਕਦਾ ਹੈ ਕਿਉਂਕਿ ਭਾਰਤ ਵਰਸ਼ ਦੇ ਆਮ ਲੋਕਾਂ ਦੀ ਆਰਥਕ ਹਾਲਤ ਇੰਨੀ ਭੈੜੀ ਹੈ ਕਿ ਇੱਕ ਪੁਰਸ਼ ਨੂੰ ਚਾਰ ਆਨੇ ਦੇ ਕੇ ਦੂਜੇ ਨੂੰ ਬੇਇਜ਼ਤ ਕਰਵਾ ਸਕਦਾ ਹੈ। ਭੁੱਖ ਤੇ ਦੁੱਖ ਤੋਂ ਆਤਰ ਹੋ ਕੇ ਮਨੁੱਖ ਸਭ ਅਸੂਲ ਛਿੱਕੇ ਤੇ ਟੰਗ ਦਿੰਦਾ ਹੈ। ਸੱਚ ਹੈ :—ਮਰਦਾ ਕੀ ਨਹੀਂ ਕਰਦਾ।

ਪਰ ਵਰਤਮਾਨ ਹਾਲਤ ਵਿੱਚ ਆਰਥਿਕ ਸੁਧਾਰ ਹੋਣਾ ਅਤਿ ਕਠਨ ਹੈ। ਕਿਉਂਕਿ ਸਰਕਾਰ ਬਦੇਸ਼ੀ ਹੈ ਤੇ ਏਹੋ ਹੀ

ਲੋਕਾਂ ਦੀ ਹਾਲਤ ਨੂੰ ਨਹੀਂ ਸੁਧਰਨ ਦਿੰਦੀ ਹੈ। ਇਸ ਲਈ ਏਸੇ ਦੇ ਪਿੱਛੇ ਹੀ ਹੱਥ ਧੋ ਕੇ ਪੈਣਾ ਚਾਹੀਦਾ ਹੈ ਕਿ ਜਦ ਤੱਕ ਇਹ ਬਦਲ ਨਾਂ ਜਾਵੇ ਆਰਾਮ ਨਹੀਂ ਲੈਣਾ ਚਾਹੀਦਾ ਹੈ।

ਲੋਕਾਂ ਨੂੰ ਆਪਸ 'ਚ ਲੜਨ ਤੋਂ ਰੋਕਣ ਲਈ ਸ਼ਰੇਣੀ ਜਾਗ੍ਰਤ ਦੀ ਲੋੜ ਹੈ ਗਰੀਬਾਂ, ਕਿਰਤੀਆਂ ਤੇ ਕਿਰਸਾਣਾਂ ਨੂੰ ਸਾਫ਼ ਸਮਝਾ ਦੇਣਾ ਚਾਹੀਦਾ ਹੈ ਕਿ ਤੁਹਾਡੇ ਅਸਲੀ ਦੁਸ਼ਮਣ ਸਰਮਾਏਦਾਰ ਹਨ ਇਸ ਲਈ ਤੁਹਾਨੂੰ ਇਨ੍ਹਾਂ ਦੇ ਹੱਥ ਕੰਡਿਆਂ ਤੋਂ ਬਚ ਕੇ ਰਹਿਣਾ ਚਾਹੀਦਾ ਹੈ, ਤੇ ਇਹਨਾਂ ਦੇ ਹੱਥ ਤੇ ਚੜ੍ਹ ਕੇ ਕੁਛ ਨਹੀਂ ਕਰਨਾ ਚਾਹੀਦਾ ਹੈ। ਸੰਸਾਰ ਦੇ ਸਾਰੇ **ਗਰੀਬਾਂ ਦੇ ਭਾਵੇਂ ਉਹ ਕਿਸੇ ਜਾਤ, ਨਸ਼ਲ, ਮਜ਼ਹਬ, ਕੌਮ ਦੇ ਹੋਣ, ਹੱਕ ਇਕੋ ਹੀ ਹਨ। ਤੁਹਾਡਾ ਭਲਾ ਇਸ ਵਿੱਚ ਹੈ ਕਿ ਤੁਸੀਂ ਧਰਮ, ਰੰਗ, ਨਸਲ ਅਤੇ ਕੌਮ ਤੇ ਮੁਰਕ ਦੇ ਭਿੰਨ ਭੇਦ ਮਿਟਾ ਕੇ ਇਕੱਠੇ ਹੋ ਜਾਉ ਅਤੇ ਗਵਰਨਮੈਂਟ ਦੀ ਤਾਕਤ ਨੂੰ ਆਪਣੇ ਹੱਥ ਵਿੱਚ ਲੈਣ ਦੇ ਯਤਨ ਕਰੋ** । ਇਹਨਾਂ ਯਤਨਾਂ ਨਾਲ ਤੁਹਾਡਾ ਕੋਈ ਹਰਜ਼ ਨਹੀਂ ਹੋਵੇਗਾ ਕਿਸੇ ਦਿਨ ਨੂੰ ਤੁਹਾਡੇ ਸੰਗਲ ਜ਼ਰੂਰ ਕੱਟੇ ਜਾਣਗੇ ਤੇ ਤੁਹਾਨੂੰ ਆਰਥਕ ਸੁਤੰਤ੍ਰਤਾ ਮਿਲ ਜਾਵੇਗੀ।

ਜਿਹਨਾਂ ਲੋਕਾਂ ਨੂੰ ਰੂਸ ਦੇ ਇਤਿਹਾਸ਼ ਦਾ ਪਤਾ ਹੈ ਉਹ ਜਾਣਦੇ ਹਨ ਕਿ ਜ਼ਾਰ ਦੇ ਵੇਲੇ ਉੱਥੇ ਵੀ ਏਹੋ ਹਿੰਦੁਸਤਾਨ ਵਾਲੀ ਹਾਲਤ ਸੀ, ਉੱਥੇ ਵੀ ਕਿੰਨੇ ਹੀ ਫਿਰਕੇ ਸਨ ਜਿਹੜੇ ਆਪਸ ਵਿੱਚ ਛਿੱਤਰ-ਪੌਲਾ ਹੀ ਖੜਕਾਉਂਦੇ ਰਹਿੰਦੇ ਸਨ। ਪਰ ਜਿਸ ਦਿਨ ਤੋਂ ਕਿਰਤੀ-ਰਾਜ ਹੋਇਆ ਹੈ ਉੱਥੇ ਨਕਸ਼ਾ ਹੀ ਬਦਲ ਗਿਆ ਹੈ। ਹੁਣੇ ਉੱਥੇ ਕਦੇ ਫਸਦ ਹੋਏ ਹੀ ਨਹੀਂ, ਹੁਣ ਉੱਥੇ ਹਰ ਇੱਕ ਨੂੰ 'ਇਨਸਾਨ' ਸਮਝਿਆ ਜ਼ਾਂਦਾ ਹੈ 'ਧਰਮੀ' ਨਹੀਂ ! ਜ਼ਾਰ ਦੇ ਵੇਲੇ ਲੋਕਾਂ ਦੀ ਆਰਥਿਕ ਦਸ਼ਾ ਬਹੁਤ ਹੀ ਭੈੜੀ ਸੀ। ਇਸ ਲਈ ਸਭ ਫਸਾਦ ਝਗੜੇ ਹੁੰਦੇ ਸਨ। ਪਰ ਹੁਣ ਰੂਸੀਆਂ ਦੀ ਆਰਥਿਕ ਹਾਲਤ ਸੁਧਰ ਗਈ ਹੈ ਤੇ ਉਹਨਾਂ ਵਿੱਚ ਸ੍ਰੇਣੀ-ਜਾਗ੍ਰਤੀ ਘਰ ਕਰ ਗਈ ਹੈ ਇਸ ਲਈ ਉੱਥੇ ਹੁਣ ਤਾਂ ਕਦੇ ਕੋਈ ਫਸਾਦ ਸੁਣਨ ਵਿੱਚ ਹੀ ਨਹੀਂ ਆਏ।

ਇਹਨਾਂ ਫ਼ਸਾਦਾਂ ਵਿੱਚ ਉਂਝ ਤਾਂ ਬੜੇ ਦਿਲ ਢਾਹੁਣ ਵਾਲੇ ਸਮਾਚਾਰ ਸੁਣੇ ਜਾਂਦੇ ਹਨ ਪਰ ਕਲਕੱਤੇ ਦੇ ਫਸਾਦਾਂ ਵਿੱਚ ਇੱਕ ਗੱਲ ਬੜੀ ਖੁਸ਼ੀ ਵਾਲੀ ਸੁਣੀ ਗਈ ਸੀ। ਉਹ ਇਹ ਸੀ ਕਿ ਉੱਥੇ ਹੋਏ ਫਸਾਦਾਂ ਵਿੱਚ ਟਰੇਡ ਯੂਨੀਅਨਾਂ ਦੇ ਕਿਰਤੀਆਂ ਨੇ ਕੋਈ ਹਿੱਸਾ ਨਹੀਂ ਲਿਆ ਸੀ ਤੇ ਨਾਂ ਉਹ ਆਪਸ ਵਿੱਚ ਗੁਥਮ ਗੁੱਥਾ ਹੋਏ ਸਨ। ਸਗੋਂ ਉਹ ਬੜੇ ਪ੍ਰੇਮ ਨਾਲ ਸਾਰੇ ਹੀ ਹਿੰਦੂ-ਮੁਸਲਮਾਨ ਇਕੱਠੇ ਮਿੱਲਾਂ ਆਦਿ ਵਿੱਚ ਰਹਿੰਦੇ ਬਹਿੰਦੇ ਸਨ ਤੇ ਫਸਾਦ ਹਟਾਣ ਦੇ ਵੀ ਯਤਨ ਕਰਦੇ ਰਹੇ ਸਨ। ਇਹ ਇਸ ਲਈ ਕਿ ਉਨ੍ਹਾਂ ਵਿੱਚ ਸ੍ਰੇਣੀ-ਜਾਗ੍ਰਤੀ ਆਈ ਹੋਈ ਸੀ ਤੇ ਉਹ ਆਪਣੇ ਸ਼੍ਰੇਣੀ ਫਾਇਦਿਆਂ ਨੂੰ ਭਲੀ ਭਾਂਤ ਜਾਣਦੇ ਸਨ। ਇਹ ਸ਼੍ਰੇਣੀ ਜਾਗ੍ਰਤ ਦਾ ਇੱਕ ਸੋਹਣਾ ਰਾਹ ਹੈ ਜਿਹੜਾ ਕਿ ਫਸਾਦ ਰੋਕ ਸਕਦਾ ਹੈ।

ਇਹ ਖੁਸ਼ੀ ਦੀ ਸੋਅ ਸ਼ਾਡੇ ਕੰਨੀ ਪਈ ਹੈ ਕਿ ਭਾਰਤ ਦੇ ਨੌਜਵਾਨ ਹੁਣ ਉਹੋ ਜਿਹੇ ਧਰਮਾਂ ਤੋਂ ਜਿਹੜੇ ਕਿ ਆਪਸ ਵਿਚੀਂ ਲੜਾਉਂਣਾ ਤੇ ਨਫਰਤ ਕਰਨਾ ਸਿਖਾਲਦੇ ਹਨ, ਤੰਗ ਆ ਕੇ ਹੱਥ ਧੋਈ ਜਾਂਦੇ ਹਨ ਤੇ ਉਨ੍ਹਾਂ ਵਿੱਚ ਇੰਨੀ ਖੁਲ੍ਹ-ਦਿਲੀ ਆ ਗਈ ਹੈ ਕਿ ਉਹ ਭਾਰਤ ਵਰਸ਼ ਦੇ ਪੁਰਸ਼ਾਂ ਨੂੰ ਧਰਮ ਦੀ ਨਿਗਾਹ ਨਾਲ ਹਿੰਦੂ ਜਾਂ ਮੁਸਲਮਾਨ ਜਾਂ ਸਿੱਖ ਨਹੀਂ ਵੇਖਦੇ ਸ਼ਗੋਂ ਹਰ ਇੱਕ ਨੂੰ ਪਹਿਲਾਂ ਇਨਸਾਨ ਸਮਝਦੇ ਹਨ ਤੇ ਫਿਰ ਹਿੰਦੁਸਤਾਨੀ। ਭਾਰਤ ਵਰਸ਼ ਦੇ ਗੱਭਰੂਆਂ ਵਿੱਚ ਇਨ੍ਹਾਂ ਖਿਆਲਾਂ ਦਾ ਔਣਾ ਦੱਸਦਾ ਹੈ ਕਿ ਭਾਰਤ ਵਰਸ਼ ਦਾ ਅੱਗਾ ਬੜਾ ਚਮਕੀਲਾ ਹੈ, ਅਤੇ ਭਾਰਤ ਵਾਸੀਆਂ ਨੂੰ ਇਹ ਫਸਾਦ ਆਦਿ ਹੁੰਦੇ ਵੇਖਕੇ ਘਬਰਾ ਨਹੀਂ ਜਾਣਾ ਚਾਹੀਦਾ ਹੈ, ਸਗੋਂ ਤਿਆਰ ਬਰ ਤਿਆਰ ਹੋ ਕੇ ਵਾਹ ਲੌਣੀ ਚਾਹੀਦੀ ਹੈ, ਕਿ ਐਸਾ ਵਾਯੂ-ਮੰਡਲ ਪੈਦਾ ਹੋ ਜਾਵੇ ਜਿਸ ਨਾਲ ਕਿ ਫਸਾਦ ਹੋਣ ਹੀ ਨਾਂ।

1914-15 ਦੇ ਸ਼ਹੀਦਾਂ ਨੇ ਧਰਮ ਨੂੰ ਪਾਲੇ ਟਿਕਸ ਤੋਂ ਵੱਖਰਾ ਕਰ ਦਿੱਤਾ ਹੋਇਆ ਸੀ। ਉਹ ਸਮਝਦੇ ਸਨ ਕਿ ਧਰਮ ਪੁਰਸ਼ਾਂ ਦਾ ਆਪਣਾ ਆਪਣਾ ਆਪਣਾ ਵੱਖਰਾ ਕਰਤੱਵ ਹੈ, ਤੇ ਇਸ ਵਿੱਚ ਦੂਜੇ ਦਾ ਕੋਈ ਦਖਲ ਨਹੀਂ। ਨਾਂ ਹੀ ਇਸਨੂੰ ਰਾਜਨੀਤੀ ਵਿੱਚ ਘੁਸੇੜਨਾ ਚਾਹੀਦਾ ਹੈ ਕਿਉਂਕਿ ਇਹ ਸਰਬੱਤ ਨੂੰ ਸਾਂਝੇ ਇੱਕ ਥਾਂ ਮਿਲਕੇ ਕੰਮ ਨਹੀਂ ਕਰਨ ਦੇਂਦਾ ਹੈ। ਇਸੇ ਲਈ ਹੀ ਉਹ ਗਦਰ ਵਰਗੀ ਲਹਿਰ ਵਿੱਚ ਵੀ ਇੱਕ-ਮੁੱਠ ਤੇ ਇੱਕ ਜਾਨ ਰਹੇ ਸਨ ਤੇ ਜ਼ਿੱਥੇ ਸਿੱਖ ਵਧ ਵਧ ਕੇ ਫਾਂਸੀਆਂ ਤੇ ਟੰਗੇ ਗਏ ਸਨ ਉੱਥੇ ਹਿੰਦੂਆਂ ਤੇ ਮੁਸਲਮਾਨਾਂ ਨੇ ਵੀ ਕੋਈ ਘੱਟ ਨਹੀਂ ਗੁਜ਼ਾਰੀ ਸੀ।



ਇਸ ਵੇਲੇ ਕੁਛ ਹਿੰਦੁਸਤਾਨੀ ਆਗੂ ਵੀ ਮੈਦਾਨ ਵਿੱਚ ਨਿਤਰੇ ਜਾਪਦੇ ਸਨ ਜਿਹੜੇ ਕਿ ਧਰਮ ਨੂੰ ਰਾਜਨੀਤੀ ਤੋਂ ਵੱਖਰਾ ਕਰਨਾ ਚਾਹੁੰਦੇ ਸਨ। ਝਗੜੇ ਮੁਕਾਣ ਦਾ ਇਹ ਵੀ ਇੱਕ ਸੋਹਣਾ ਇਲਾਜ ਹੈ ਤੇ ਅਸੀਂ ਇਸ ਦੀ ਪ੍ਰੋੜਤਾ ਕਰਦੇ ਹਾਂ।

ਜੇ ਧਰਮ ਨੂੰ ਵੱਖਰਿਆਂ ਕਰ ਦਿੱਤਾ ਜਾਵੇ, ਤਾਂ ਅਸੀਂ ਰਾਜਨੀਤੀ ਤੇ ਸਾਰੇ ਹੀ ਇਕੱਠੇ ਹੋ ਸਕਦੇ ਹਾਂ, ਧਰਮਾਂ ਵਿੱਚ ਭਾਵੇਂ ਅਸੀਂ ਵੱਖਰੇ ਵੱਖਰੇ ਹੀ ਹੋਈਏ।

ਸਾਡਾ ਖਿਆਲ ਹੈ, ਕਿ ਹਿੰਦੁਸਤਾਨ ਦੇ ਸੱਚੇ ਦਰਦੀ ਸਾਡੇ ਇਹਨਾਂ ਦੱਸੇ ਇਲਾਜਾਂ ਵੱਲ ਜ਼ਰੂਰ ਗਹੁ ਕਰਨਗੇ, ਤੇ ਹਿੰਦੁਸਤਾਨ ਦਾ ਜੇਹੜਾ ਆਤਮਘਾਤ ਹੋ ਰਿਹਾ ਹੈ, ਇਸ ਤੋਂ ਇਸਨੂੰ ਬਚਾ ਲੈਣਗੇ।

(ਸਫਾ 11 ਦੀ ਬਾਕੀ)

ਨੂੰ ਸਮਝ ਕੇ ਇਹਨਾਂ ਨੂੰ ਖ਼ੁਦ ਬਨਾਉਣ ਦੇ ਸਮੱਰਥ ਹੋ ਗਿਆ ਉਥੇ ਇਹਨਾਂ ਕਾਰਬਨੀ ਪਦਾਰਥਾਂ ਦੀ ਬਣਤਰ ਬਹੁਤ ਵੱਡੀ ਅਤੇ ਗੁੰਝਲਦਾਰ ਹੋਣ ਕਰਕੇ ਲੰਮਾਂ ਸਮਾਂ ਵਿਗਿਆਨਕ ਇਹਨਾਂ ਪਦਾਰਥਾਂ ਨੂੰ ਆਪਣੀ ਇੱਛਾ ਅਨੁਸਾਰ ਬਨਾਉਣ ਵਿੱਚ ਕਾਮਯਾਬ ਨਾਂ ਹੋ ਸਕੇ। ਜਿਸਤੋਂ ਵਿਗਿਆਨਕ ਵਿਚਾਰ ਧਾਰਾ ਦੇ ਵਿਰੋਧੀਆਂ ਨੂੰ ਇਹ ਪ੍ਰਚਾਰਨ ਦਾ ਮੌਕਾ ਮਿਲਿਆ ਕਿ ਮਨੁੱਖ ਕੇਵਲ ਨਿਰਜੀਵ ਵਸਤਾਂ ਦੀ ਰਚਨਾਂ ਕਰਨ ਵਾਲੇ ਅਕਾਰਬਨੀ ਪਦਾਰਥਾਂ ਨੂੰ ਹੀ ਪ੍ਰਯੋਗਸ਼ਾਲਾ ਵਿੱਚ ਬਣਾ ਸਕਦਾ ਹੈ, ਇਹ ਜਾਨਦਾਰ ਦੇਹਾਂ ਦੀ ਰਚਨਾਂ ਕਰਨ ਵਾਲੇ ਕਾਰਬਨੀ ਪਦਾਰਥਾਂ ਨੂੰ ਕਦੇ ਨਹੀਂ ਬਣਾ ਸ਼ਕਦਾ ਕਿਉਂਕਿ ਇਹ ਸਭ ਜਾਨਦਾਰ ਤਾਂ ਰੱਬ ਦੀ ਰਚਨਾ ਹਨ ਇਸ ਲਈ ਵਿਗਿਆਨੀ ਇਹਨਾਂ ਦੀ ਰਚਨਾਂ ਵਿੱਚ ਸ਼ਾਮਲ ਪਦਾਰਥ ਖ਼ੁਦ ਤਿਆਰ ਨਹੀਂ ਕਰ ਸਕਦੇ। ਇਹ ਵਿਚਾਰ ਫੈਲਾਇਆ ਗਿਆ ਕਿ ਜਾਨਦਾਰ ਚੀਜ਼ਾਂ ਵਿੱਚ ਜੋ ਜੀਵਨ ਸ਼ਕਤੀ ਹੈ ਇਹ ਤਾਂ ਇੱਕ ਖਾਸ ਦੈਵੀ ਗੁਣ ਹੈ ਜੋ ਵਿਗਿਆਨਕ ਨਿਯਮਾਂ ਦੇ ਘੇਰੇ ਵਿੱਚ ਨਹੀਂ ਆਉਂਦਾ ਇਸ ਲਈ ਵਿਗਿਆਨੀਆਂ ਦੇ ਸਮਝਣ ਸਮਝਾਉਣ ਤੋਂ ਪਰੇ ਦੀ ਗੱਲ ਹੈ। ਪਰ ਆਖਰ ਵਿਗਿਆਨ ਨੇ ਇਸਦਾ ਜਵਾਬ ਦੇਣਾਂ ਹੀ ਸੀ। 1828 ਵਿੱਚ ਇੱਕ ਜਰਮਨ ਵਿਗਿਆਨੀ ਨੇ ਜੰਤੂ ਸਰੀਰਾਂ ਵਿੱਚ ਮਿਲਣ ਵਾਲਾ ਪਦਾਰਥ 'ਯੂਰੀਆ' ਪ੍ਰਯੋਗਸ਼ਾਲਾ ਵਿੱਚ ਤਿਆਰ ਕਰ ਲਿਆ। ਅਤੇ ਇਸ ਪ੍ਰਾਪਤੀ ਨੇ ਇੱਕ ਸੱਟ ਨਾਲ ਹੀ ਭਰਮ ਤੋੜ ਦਿੱਤਾ ਕਿ ਜੀਵਤ ਸਰੀਰਾਂ ਵਿੱਚ ਮਿਲਣ ਵਾਲੇ ਕਾਰਬਨੀ ਪਦਾਰਥਾਂ ਦੀ ਰਚਨਾਂ ਪਿਛੇ ਕੋਈ ਰੱਬੀ ਤਾਕਤ ਹੈ। ਇਸ ਤੋਂ ਬਾਅਦ ਜਲਦੀ ਹੀ ਪੌਦਿਆਂ ਅਤੇ ਜੰਤੂਆ ਦੇ ਸਰੀਰਾਂ ਵਿੱਚ ਮਿਲਣ ਵਾਲੇ ਅਨੇਕਾਂ ਹੋਰ ਕਾਰਬਨੀ ਪਦਾਰਥਾਂ ਦੀ ਬਣਤਰ ਨੂੰ ਸਮਝਿਆ ਗਿਆ ਅਤੇ ਉਹਨਾਂ ਨੂੰ ਮਨੁੱਖ ਦੁਆਰਾ ਬਨਾਉਣਾਂ ਸੰਭਵ ਹੋ ਗਿਆ.। ਇਸ ਨਾਲ ਇਸ ਵਿਚਾਰ ਨੂੰ ਹੋਰ ਬਲ ਮਿਲਿਆ ਕਿ ਸਭ ਤੋਂ ਸਾਦਾ ਜੀਵ ਸ਼ੁਰੂ ਵਿੱਚ ਨਿਰਜੀਵ ਪਦਾਰਥਾਂ ਤੋਂ ਹੀ ਵਿਕਸਿਤ ਹੋਏ ਅਤੇ ਜਾਨਦਾਰ ਜੋ ਹਰਕਤਾਂ ਕਰਦੇ ਹਨ ਇਹਨਾਂ ਸਭ ਲਈ ਸ਼ਕਤੀ ਇਹਨਾਂ ਵਿੱਚ ਮੌਜੂਦ ਰਸਾਇਣਕ ਪਦਾਰਥਾਂ ਦੀਆਂ ਰਸਾਇਣਕ ਕ੍ਰਿਆਵਾਂ ਵਿਚੋਂ ਹੀ ਆਉਂਦੀ ਹੈ।

## ਘੁਟਨ ਤੋਂ ਪਾਰ

**ਬਲਬੀਰ ਪਰਵਾਨਾ**

ਬੇਬਸੀਆਂ 'ਚ ਕੈਦ ਸੁਪਨਿਆਂ ਦਾ
ਕੋਈ ਮੁਕਤੀ ਦਾਤਾ ਨਹੀਂ ਆਵੇਗਾ
ਕਮਰੇ 'ਚ ਟੰਗੀਆਂ ਤਸਵੀਰਾਂ
ਫੈਸਲਾ-ਕੁੰਨ ਤਾਕਤ ਨਹੀਂ ਹੁੰਦੀਆਂ
ਕੁਰਸੀ ਵਾਂਗ, ਮੇਜ਼ ਵਾਂਗ ਜਾਂ ਮੰਜੇ ਵਾਂਗ
ਨਾ ਅਲਮਾਰੀਆਂ 'ਚ ਕੈਦ ਕਿਤਾਬਾਂ ਤੁਰਦੀਆਂ ਹਨ
ਹੱਥਾਂ 'ਚ ਫੜ ਬਲਦੀਆਂ ਮਸ਼ਾਲਾਂ
ਹਰ ਸੰਦਰਭ
ਮਨੁੱਖ ਦੀ ਹੋਂਦ ਤੇ ਨਿਰਭਰ ਹੈ
ਮਨੁੱਖ ਦੀ ਜੁਅੱਰਤ 'ਤੇ

——0——

# ਧਰਤੀ ਬੰਦਾ ਤੇ ਅੱਲਾ

**ਗੁਰਚਰਨ ਢੁਡੀਕੇ**

ਅਰਬਾਂ ਖਰਬਾਂ ਸਾਲਾਂ ਪਹਿਲਾਂ ਵਾਪਰਿਆ ਇਕ ਕਾਰਾ ।
ਸੂਰਜ ਕੋਲੋਂ ਹੋਕੇ ਲੰਘਿਆ ਦਿਉ ਜਿੱਡਾ ਇੱਕ ਤਾਰਾ ।
ਖਿੱਚ ਗਰੂਤਾ ਨਾਲ ਆਪਣੀ ਸੂਰਜ ਨੂੰ ਧੂਹ ਡਰਿਆ,
ਸੂਰਜ ਵੀ ਤਾਂ ਘੱਟ ਨਹੀਂ ਸੀ ਧੂਹ ਨਾ ਹੋਇਆ ਸਾਰਾ ।
ਪਰ ਸੀ ਖਿੱਚ ਉਸਦੀ ਐਨੀ, ਸੂਰਜ ਬੇਵੱਸ ਹੋਇਆ,
ਇਕ ਟੁਕੜਾ ਸੀ ਵੱਖ ਹੋ ਗਿਆ, ਚਲਿਆ ਨਾ ਕੋਈ ਚਾਰਾ ।
ਗੈਸਾਂ ਵਾਲਾ ਅੱਗ ਦਾ ਗੋਲਾ ਹੀ ਧਰਤੀ ਕਹਿ ਲਾਇਆ,
ਧਰਤੀ ਇੰਜ ਜੰਮੀ ਸੀ ਯਾਰੋ, ਜੱਗ ਜਾਣਦਾ ਸਾਰਾ ।
ਹੌਲੀ ਹੌਲੀ ਠੰਡਾ ਹੋਇਆ, ਅੱਗ ਗੈਸਾਂ ਦਾ ਗੋਲਾ,
ਉਤਰ ਜਾਂਦਾ ਨਾਲ ਵਕਤ ਦੇ ਜਿਉਂ ਚੜ ਚੁੱਕਾ ਪਾਰਾ ।
ਹੋਏ, ਟਿੱਬੇ, ਪਾੜ੍ਹ, ਸਮੁੰਦਰ, ਸੱਭ ਦੀ ਬਣਤਰ ਏਦਾਂ,
ਪਾਣੀ ਪਾਇਆਂ ਪ੍ਰਿੱਚਕੇ ਡਿੱਬਾ ਜਿਉਂ ਗਰਮੀ ਦਾ ਮਾਰਾ ।
ਠੰਡੀ ਹੋਕੇ ਗੈਸ, ਹਵਾ ਨੇ ਰੰਗ਼ ਨਵਾਂ ਦਿਖਲਾਇਆ,
ਜਲ ਡਿਗਿਆ ਅਸਮਾਨੋਂ ਧਰਤੀ ਆਇਆ ਨਵਾਂ ਨਜ਼ਾਰਾ ।
ਟੋਇਆਂ ਪਾਣੀ ਨੂੰ ਗਲ ਲਾਇਆ, ਪਾਣੀ ਨੇ ਪ੍ਰਕ੍ਰਿਤੀ,
ਪਾਣੀ, ਮਿੱਟੀ ਪੈਦਾ ਕੀਤਾ ਇਕ ਸੈੱਲ ਜੀਵ ਵਿਚਾਰਾ ।
ਫਿਰ ਵਿਕਾਸ ਵਿਰੋਧੋਂ ਹੋਇਆ, ਟੁੱਟ ਭੱਜ ਚਾਲੂ ਹੋਈ,
ਡੱਡੂ ਤੋਂ ਲੈ ਬਾਂਦਰ ਤੱਕ ਦਾ ਸਫ਼ਰ ਵਿਹਾਇਆ ਸਾਰਾ,
ਬਾਂਦਰ ਤੋਂ ਬਨਮਾਣਸ ਬਣਿਆ, ਅਕਲ ਰਤਾ ਫਿਰ ਆਈ,
ਕਰੇ ਸ਼ਿਕਾਰ ਤੇ ਖਾਵੇ ਕੱਚਾ, ਚਲਦਾ ਇਵੇਂ ਗੁਜ਼ਾਰਾ ।
ਇਕ ਦਿਨ ਇੰਜ ਹੋਇਆ ਨੇ ਕਹਿੰਦੇ, ਅੱਗ ਜੰਗਲ ਨੂੰ ਲੱਗੀ,
ਭੁੱਜਿਆ ਮਾਸ ਮਿਲ ਗਿਆ ਓਹਨੂੰ, ਲੱਗਾ ਬੜਾ ਕਰਾਰਾ ।
ਇਹ ਤਾਂ ਕੋਈ 'ਦੇਵ' ਆਖਦਾ, ਮੈਂ ਤੇ ਰਹਿਮਤ ਹੋਈ,
ਕਿਉਂ ਨਾ ਪੂਜਾਂ ਮੈਂ ਏਸ ਨੂੰ, ਆਖੇ ਕਰਮਾ ਮਾਰਾ ।
ਫਿਰ ਕੀ ਸੀ ਉਸ ਦੇਵ ਮੰਨ ਲਿਆ ਜਿਸ ਤੋਂ ਫਾਇਦਾ ਹੋਇਆ,
ਜਾਂ ਫਿਰ ਜਿਸ ਤੋਂ ਸੀ ਡਰ ਲੱਗਦਾ ਜਾਂ ਜੋ ਸੀ ਹਤਿਆਰਾ ।
ਅੱਗ, ਹਵਾ, ਪਾਣੀ ਤੇ ਸੂਰਜ, ਸੱਭ ਹੀ ਦੇਵ ਬਣਾਏ,
ਚੀਤਾ, ਸ਼ੇਰ ਤੇ ਹਾਥੀ, ਗੈਂਡਾ, ਸਾਰੇ ਕਰਨ ਇਸ਼ਾਰਾ ।
ਉਸਦੇ ਪਿੱਛੇ ਹੀ ਹੋ ਤੁਰਦਾ, ਜੋ ਕੋਈ ਧੀਰ ਬਨ੍ਹਾਵੇ,
ਗੱਲ ਹੋਈ ਸੀ ਸਮਝੋਂ ਬਾਹਰੀ, ਸਮਝ ਰਤਾ ਨਾ ਆਵੇ ।

'ਚੁਸਤ ਦਿਮਾਗਾਂ' ਸਮਝ ਲਈ ਸੀ ਉਸਦੀ ਇਹ ਮਜ਼ਬੂਰੀ,
ਮੂਰਖ ਟੋਲਾ ਸਮਝ ਉਨ੍ਹਾਂ ਨੂੰ ਕੱਠੇ ਕਰ ਸਮਝਾਵੇ ।
ਆਹ ਧਰਤੀ, ਚੰਨ, ਸੂਰਜ, ਤਾਰੇ ਸਣੇ ਹਵਾ ਤੇ ਪਾਣੀ,
'ਕਾਦਰ' ਬੈਠਾ ਆਪੇ ਕਿਧਰੇ ਸੱਭ ਦੀ ਡੋਰ ਘੁਮਾਵੇ ।
ਪੱਥਰ ਘੜਕੇ ਰੱਬ ਬਣਾਇਆ, ਲੋਕੀ ਪਿੱਛੇ ਲਾਏ,
ਭਾਵੁਕਤਾ ਨੇ ਵਾਸਾ ਕੀਤਾ, ਪੱਥਰ ਪੂਜੀ ਜਾਵੇ ।
ਮੀਂਹ ਪੈਂਦਾ ਜਾਂ ਸੋਕਾ ਪੈਂਦਾ, ਚੰਗਾ ਮਾੜਾ ਸਾਰਾ,
ਕਿਸਮਤ ਡੋਰੀ ਛੱਡ ਪੱਥਰ ਤੇ ਸਿਰ ਲਾਵੇ ।
ਹੌਲੀ ਹੌਲੀ ਵੱਖ ਵੱਖ ਲੋਕਾਂ, ਵੱਖ ਵੱਖ ਸਾਂਗ ਰਚਾਏ,
ਆਪੋ ਆਪਣਾ ਉੱਲੂ ਸਿੱਧਾ ਹਰ ਕੋਈ ਕਰਦਾ ਜਾਵੇ ।
ਰਾਮ, ਰਹੀਮ ਤੇ ਕਿਧਰੇ ਅੱਲਾ, ਗਾਡ ਮੁਹੰਮਦ ਸਾਰੇ,
ਮਾਣਸ ਅਕਲੋਂ ਉਪਜੇ ਸਾਰੇ, ਕਿੰਜ ਕੋਈ ਮੁੱਕਰ ਜਾਵੇ ।
ਜੰਗਲ ਵਿਚੋਂ ਰੱਬ ਵਿਚਾਰਾ, ਮੰਦਰ ਵਿੱਚ ਲਿਆਂਦਾ,
ਪੰਡਤ ਪਖੰਡੀ ਪੱਥਰ ਦਾ ਰੱਬ, ਦੁੱਧੀਂ ਰੋਜ਼ ਨੁਹਾਵੇ ।
ਪੱਥਰ ਯੁੱਗ ਤੋਂ ਅੱਗੇ ਯਾਰੋ, ਧਾਤਾਂ ਦਾ ਯੁੱਗ ਆਇਆ,
ਸੋਨੇ ਚਾਂਦੀ ਦੇ ਪਾਲਿਸ਼ ਦੀ ਚਮਕ ਨਵੀਂ ਨਿੱਤ ਆਵੇ ।
ਅੰਨ੍ਹਾਂ ਹੋਇਆ ਮਾਣਿਸ ਆਖੇ, ਸੱਭ ਕੁਦਰਤ ਦੀ ਲੀਲ੍ਹਾ,
ਸੱਚ ਖੋਜਣੋਂ ਡਰਦਾ ਜੀਕਣ ਨਾ ਕਰਦਾ ਕੋਈ ਹੀਲ੍ਹਾ ।
ਮੈਂ ਪੁੱਛਦਾਂ ਜੋ ਜੰਮਿਆਂ ਨਾਹੀਂ ਜਿਸਦਾ ਕਾਲ ਨਾ ਕੋਈ,
ਜਿਸ ਦਾ ਰੰਗ ਰੂਪ ਵੀ ਨਾਹੀਂ ਉਹ ਕਿਉਂ ਰੱਬ ਕਹਾਵੇ ।
ਜਿਸਦੀ ਜੱਗ ਵਿੱਚ ਹੋਂਦ ਨਹੀਂ ਹੈ, ਉਹ ਨਿਰਵੈਰ ਕਿਵੇਂ ਹੈ ?
ਭਉ ਫਿਰ ਕਿਸਦਾ ਹੋ ਸਕਦਾ ਹੈ, ਮੈਨੂੰ ਸਮਝ ਨਾ ਆਵੇ ।
ਕਹਿੰਦੇ ਅੱਗ ਸਾੜਦੀ ਨਾਹੀਂ, ਨਾ ਪਾਣੀ ਸੰਗ ਵਹਿੰਦਾ,
ਨਾ ਤਲਵਾਰ ਕਟੇਂਦੀ ਜਿਸਨੂੰ, ਡਰ ਕਿਉਂ ਉਸਦਾ ਖਾਵੇ ।
ਪਾਪਾਂ ਦੇ ਡਰ ਥੱਲੇ ਕੰਬਦਾ, ਮਨ ਨੂੰ ਦਏ ਤਸੱਲੀ,
ਮਨ ਵਲਗਣ ਵਿੱਚ ਝੁਰਦਾ ਬੰਦਾ, ਲੜ ਉਸਦੇ ਲੱਗ ਜਾਵੇ ।
ਜੇ ਕੋਈ ਸੱਚੇ ਰਾਹੀਂ ਚੱਲਦਾ, ਹਮਦਰਦੀ ਮਨ ਜੀਹਦੇ,
ਚੁਗਲ ਝੂਠ ਤੋਂ ਪਾਸਾ ਵੱਟੇ, ਉਹ ਕਾਹਤੋਂ ਘਬਰਾਵੇ ।
ਉਸਤਿੱਤ ਜੱਗ ਓਸੇ ਦੀ ਕਰਦਾ, ਜੋ ਸੱਚੇ ਰਾਹ ਚੱਲੇ,
ਰੱਬ ਕਿਸੇ ਨੇ ਪਾਇਆ ਨਾਹੀਂ ਨਾ ਕੋਈ ਅੱਗੋਂ ਪਾਵੇ ।
ਧਰਤੀ ਮਗਰੋਂ ਬੰਦਾ ਜੰਮਿਆ, ਬੰਦੇ ਮਗਰੋਂ ਅੱਲ੍ਹਾ,
ਬੰਦੇ ਅੱਲਾ ਪੈਦਾ ਕੀਤਾ, ਪਰ ਕਹਿਣੋਂ ਸ਼ਰਮਾਵੇ ।
ਆਪੇ ਜਾਲ ਲਗਾਇਆ ਬੰਦੇ, ਆਪੇ ਫਸਿਆ ਬੰਦਾ,
ਆਪੇ 'ਚਰਨ' ਫਸੇਂਦਾ ਜਿਹੜਾ, ਉਸ ਨੂੰ ਕੌਣ ਛੁਡਾਵੇ ।
ਇਹ ਵੀ ਗੱਲ ਨਹੀਂ ਕਿ ਆਪੇ ਫਸਿਆ, ਛੁੱਟ ਨਹੀਂ ਸਕਦਾ,
ਸ਼ਰਤ ਮਗਰ ਜੇ ਬਹਿਕੇ ਸੋਚੇ, ਤੇ ਤਰਕੀਬ ਲੜਾਵੇ ।
ਵਹਿਮ, ਭਰਮ ਤੇ ਟੂਣੇ, ਟਾਮਣ, ਫਿਰ ਕੁਛ ਕਰ ਨਹੀਂ ਸਕਦੇ,
ਤਰਕਸ਼ੀਲ ਹਰ ਬੰਦਾ ਸਭ ਤੋਂ ਝੱਟ ਛੁਟਕਾਰਾ ਪਾਵੇ ।

## ਦੇਖ ਕਬੀਰਾ ਹੱਸਿਆ

ਪਿਛਲੇ ਮਹੀਨੇ ਅਚਾਨਕ ਮੇਰਠ ਵਿੱਚ ਇਕ ਖਬਰ ਫੈਲ ਗਈ ਕਿ ਕਿਸੇ ਨੇ ਇਕ ਬੈਗਨ ਚੀਰਿਆ ਹੈ, ਤੇ ਉਹਦੇ ਵਿਚ 'ਅੱਲਾ' ਲਫ਼ਜ ਲਿਖਿਆ ਹੋਇਆ ਵੇਖਿਆ ਹੈ.......

ਦੋ ਚਾਰ ਦਿਨ ਗੁਜ਼ਰੇ ਸਨ ਕਿ ਇੱਕ ਹੋਰ ਖਬਰ ਫੈਲ ਗਈ ਕਿ ਕਿਸੇ ਨੇ ਇਕ ਬੈਗਨ ਚੀਰਿਆ ਹੈ ਤਾਂ ਉਹਦੇ ਵਿਚ ਬੜੇ ਸਾਫ਼ ਅੱਖਰਾਂ ਵਿਚ 'ਰਾਮ' ਲਫ਼ਜ ਦਿਸਿਆ ਹੈ......

ਇਨ੍ਹਾਂ ਕੱਟੇ ਹੋਏ ਬੈਂਗਨਾਂ ਦੀਆਂ ਤਸਵੀਰਾਂ ਉਥੋਂ ਦੀਆਂ ਅਖਬਾਰਾਂ ਵਿਚ ਛਾਪੀਆਂ ਗਈਆਂ, ਤੇ ਸ਼ਹਿਰ ਵਿਚ ਬੈਗਨਾਂ ਦੀ ਕੀਮਤ ਕਈ ਗੁਣਾ ਵਧ ਗਈ.......

ਏਨੇ ਵਿਚ ਦੋ ਖਬਰਾਂ ਹੋਰ ਫੈਲ ਗਈਆਂ ਕਿ ਇਕ ਬੈਗਨ ਵਿਚੋਂ 'ਈਸਾ ਦੀ ਸੂਲੀ ਦਾ ਨਿਸ਼ਾਨ' ਅੰਕਤ ਹੋਇਆ ਮਿਲਿਆ ਹੈ, ਤੇ ਇੱਕ ਬੈਂਗਨ ਵਿਚੋਂ ਓਕਾਂਰ ਖੁਣਿਆ ਹੋਇਆ ਮਿਲਿਆ ਹੈ ।

ਇਹ ਬੈਗਨ-ਵਾਦ ਪਤਾ ਨਹੀਂ ਕਿਹੋ ਜਿਹੀ ਸੂਰਤ ਅਖਤਿਆਰ ਕਰ ਲੈਂਦਾ ਕਿ ਹੁਣ 'ਜਨ-ਸੰਸਾਰ' ਹਫ਼ਤਾਵਾਰ ਨੇ ਖਬਰ ਛਾਪੀ ਹੈ ਕਿ ਇਸ ਬੈਂਗਨਵਾਦ ਤੋਂ ਘਬਰਾ ਕੇ ਮੇਰਠ ਦੇ ਕੁਲੈਕਟਰ ਨੇ ਐਲਾਨ ਕੀਤਾ ਹੈ ਕਿ ਇਹ ਸਾਰੇ ਬੈਂਗਨ ਗਲੇ ਸੜੇ ਹਨ, ਜਿਨਾਂ ਵਿਚ ਕੀੜਿਆਂ ਨੇ ਛੇਕ ਕੀਤੇ ਹੋਏ ਹਨ । ਓਹੀ ਕੀੜਿਆਂ ਦੇ ਛੇਕ ਲੋਕਾਂ ਨੂੰ ਆਪਣੇ ਆਪਣੇ ਧਰਮ ਦੇ ਪਵਿਤ੍ਰ ਚਿੰਨ ਵਿਖਾਈ ਦੇ ਰਹੇ ਹਨ......

(ਨਾਗਮਣੀ 'ਚੋਂ ਧੰਨਵਾਦ ਸਹਿਤ)

## ਗਲਤ ਫ਼ਹਿਮੀ

**ਰਾਜ ਮੋਹਣ ਮਤਿਆਲਵੀ**

ਮੈਂ ਨਹੀਂ ਹਾਂ ਹੋਰ ਕੁਝ ਵੀ
ਮਨੁੱਖ ਤੋਂ ਸਿਵਾ,
ਢ੍ਹਾ ਕੇ ਪੁਰਾਣਾ ਮਹੱਲ
ਸਿਰਜਣਾ ਚਾਹੁੰਦਾ ਹਾਂ ਬਹੁਤ ਕੁਝ ਨਵਾਂ,
ਅਮਨ-ਚੈਨ ਨਾਲ ਰਹਿ ਸਕਣ ਜਿੱਥੇ
ਮੇਰੇ ਮਾਂ-ਬਾਪ, ਭੈਣ-ਭਾਈ, ਬੀਵੀ-ਬੱਚੇ ।
ਪਰ, ਤੁਸੀਂ ਤਾਂ ਹੋਰ ਹੀ ਚਾਹੁੰਦੇ ਹੋ ਕੁਝ ਕਿ ਮੈਂ
ਝਗੜੇ-ਝੇੜਿਆਂ ਦੀ ਤਾਣੀ 'ਚ ਉਲਝਿਆਂ ਰਹਾਂ
ਆਪਣੇ ਹੱਕਾਂ ਦਾ ਜ਼ਿਕਰ ਨ ਕਰਾਂ !
ਹੋਂਦ ਆਪਣੀ ਦਾ ਨਾ ਅਸਲੀ ਰੰਗ ਪਛਾਣਾਂ !!
ਹਿੰਦੂ, ਸਿੱਖ, ਮੁਸਲਿਨ ਜਾਂ ਈਸਾਈ ਕਹਾਂ
ਪਰ ਕਦੇ ਨ ਅੱਪਣੇ ਆਪ ਨੂੰ ਬੰਦਾ ਕਹਾਂ !!!
ਮੇਰੀਆਂ ਅੱਖਾਂ ਤੇ ਬੰਨ ਕੇ ਜਨੂੰਨ ਦੀ ਪੱਟੀ
ਮੇਰੇ ਹਥਾਂ 'ਚ, ਕਦੇ ਤਲਵਾਰ, ਤ੍ਰਿਸ਼ੂਲ, ਬੰਦੂਕ ਪਕੜਾਉਣਾ
ਇਹ ਸੌਦਾ ਬਹੁਤ ਮਹਿੰਗਾ ਹੈ,
ਜੋ ਵੀ ਹੈ ਇਹ ਸੱਭ ਤੁਹਾਡੀ ਗਲਤ ਫਹਿਮੀ ਹੈ ।
ਕਿਉਂਕਿ ਹੁਣ ਮੇਰੇ ਮੱਥੇ 'ਚ ਉੱਗ ਪਈ ਹੈ ।
ਸਦੀਵੀਂ ਰੌਸ਼ਨੀ ਦੀ ਕਿਰਨ,

## ਗ਼ਜ਼ਲ

**ਮਲਕੀਤ ਪਨੇਸਰ-ਬਾਘਾ ਪੁਰਾਣਾ**

ਜਦ ਧਰਮ ਜਨੂੰਨ ਹੈ ਚੜ੍ਹਦਾ ਪੀਤੀ ਭੰਗ ਜਿਉਂ
ਸਪਸ਼ਟ ਅਕਸ ਨਾਂ ਬਣਦੇ, ਅੱਖੀਂ ਪੜਦਾ ਛਾਇਆ ਹੈ ।
ਕਦ ਸਿੱਖ, ਮੁਸਲਿਮ ਜਾਂ ਹਿੰਦੂ ਸਰਮਾਏਦਾਰਾਂ ਨੇ
ਆਪਣੇ ਧਰਮ ਦੇ ਕਿਰਤੀ ਤਾਈਂ 'ਪੁੰਨ' ਕਮਾਇਆ ਹੈ ।
ਅਸਲ ਚ ਦੋ ਵਰਗਾਂ ਵਿੱਚ ਵੰਡੀ ਸਾਰੀ ਖਲਕਤ ਹੈ
ਲੋਕੋ ਧਰਮਾਂ ਦਾ ਤਾਂ ਐਵੇਂ ਰੌਲਾ ਪਾਇਆ ਹੈ ।
ਆਉ ਉੱਚੇ ਚੜਕੇ ਤੱਕੀਏ ਇਹਨਾਂ ਧਰਮਾਂ ਨੂੰ
ਇਹਨਾਂ ਹਰ ਯੁੱਗ ਅੰਦਰ ਮਾਨਵੀ ਖੂਨ ਵਹਾਇਆ ਹੈ ।
ਜਦ ਪਤਣੋਂ ਲੰਘ ਗਿਆ ਪਾਣੀ ਫਿਰ ਕੀ ਬਣਜੂਗਾ
ਛੁਟਿਆ ਤੀਰ ਕਮਾਨੋਂ ਕਿਸ ਹੱਥ ਆਇਆ ਹੈ ।

ਹਾਸ-ਵਿਅੰਗ

# ਵਹਿਮੀ ਤਾਇਆ

**ਜ਼ੇ. ਐਲ. ਨੰਦਾ**

ਅੰਗ੍ਰੇਜ਼ ਸਕੇ ਪਿਓ ਤੋਂ ਬਿਨਾਂ ਸਾਰਿਆਂ ਨੂੰ ਅੰਕਲ ਕਹਿ ਕੇ ਬੁੱਲਾ ਧੱਕ ਲੈਂਦੇ ਹਨ। ਅੰਕਲ ਪਿਉ ਦੇ ਪਿਉਦਾ ਹਾਣੀ ਵੀ ਹੋ ਸਕਦਾ ਹੈ-ਤੇ ਅੰਕਲ ਪੇਟ—ਘਰੋੜੀ ਦੇ ਧੀ-ਪੁੱਤ ਦੀ ਉਮਰ ਦਾ ਵੀ ਹੋ ਸਕਦਾ ਹੈ। ਅੰਗ੍ਰੇਜ਼ਾਂ ਲਈ ਤਾਇਆ, ਚਾਚਾ, ਮਾਮਾ, ਮਾਸੜ, ਫੁੱਫੜ—ਗੱਲ ਕੀ ਕੋਈ ਵੀ ਓਪਰਾ ਮਰਦ ਜਿਸ ਦਾ ਨਵੇ ਪੈਸੇ ਜਿੰਨਾ ਵੀ ਸੰਬੰਧ ਪਿਓ ਜਾਂ ਮਾਂ ਨਾਲ ਜੁੜ ਗਿਆ, ਬੱਚੇ- ਬੱਚੀਆਂ ਦਾ ਅੰਕਲ ਕਹਾਉਣ ਦਾ ਸੇਹਰਾ ਉਸੇ ਦੇ ਸਿਰ ਬੰਨ੍ਹ ਦਿਤਾ ਜਾਂਦਾ ਹੈ। ਅਸੀਂ ਪੰਜਾਬੀ ਲੋਕ ਅੰਕਲ ਸ਼ਬਦ ਦੀ ਰੀਸ ਵਜੋਂ ਵਰਤੋਂ ਕਰ ਤਾਂ ਲੈਂਦੇ ਹਾਂ, ਪਰ ਸਾਡਾ ਝੱਟ ਨਹੀ ਲੰਘਦਾ। ਚੁਲ੍ਹਾ ਮੱਘਦਾ ਹੋਵੇ, ਡੱਟ ਖੁਲ੍ਹਿਆ ਹੋਵੇ—ਅਜਿਹੇ ਅੰਕਲਾਂ ਦੀ ਲਗੌੜ ਜਿੰਨੀ ਮਰਜ਼ੀ ਇਕੱਠੀ ਕਰ ਲਵੋ।

ਸਾਡੀ ਸਭਿਅਤਾ ਅਤੇ ਸਭਿਆਚਾਰ ਖ਼ੂਨ ਦੇ ਰਿਸ਼ਤੇ ਉਤੇ ਅਧਾਰਿਤ ਹੈ। ਅੰਕਲ ਜਣਾ ਖਣਾ ਤੇ ਲੱਲੂ-ਪੰਜੂ ਵੀ ਹੋ ਸਕਦਾ ਹੈ, ਪਰ ਤਾਇਆ ਕਹਾਉਣ ਦਾ ਲਾਈਸੈਂਸ ਉਸ ਮਰਦ ਨੂੰ ਹੀ ਦਿਤਾ ਜਾਂਦਾ ਹੈ, ਜੋ ਪਲੇਠਾ ਅਤੇ ਜੇਠਾ ਹੋਵੇ, ਜਾਂ ਜਿਸ ਨੇ ਪਿਓ ਤੋ ਪਹਿਲਾ ਜੰਮ ਪੈਣ ਦਾ ਕਸ਼ਟ ਖਿੜੇ-ਮੱਥੇ ਸਹਾਰਿਆ ਹੋਵੇ। ਇਸ ਲਈ ਤਾਇਆ ਕਹਾਉਣਾ ਹਰ ਇਕ ਦੇ ਵਸ ਦਾ ਨਹੀ ਹੈ। ਤਾਇਆ ਤਾਂ ਸੁੱਖ ਨਾਲ ਉਪਰਲਾ ਡੰਡਾ ਹੈ, ਬਾਪੂ ਕਹਾਉਣਾ ਵੀ ਦਿਲ—ਗੁਰਦੇ ਦਾ ਹੀ ਕੰਮ ਹੈ ;—

"ਬਾਪੂ ਬਾਪੂ ਕਹਿੰਦੇ ਸਾਂ ਸਦਾ ਸੁਖਾਲੇ ਰਹਿੰਦੇ ਸਾਂ।
ਬਾਪੂ ਜਦੋਂ ਕਹਾਉਣਾ ਪਿਆ, ਡਾਢਾ ਦੁੱਖ ਉਠਾਉਣਾ
ਪਿਆ।"

ਸਾਡਾ ਸਵਾ-ਲੱਖ ਤਾਇਆ, ਜਣੇ-ਖਣੇ ਦਾ ਤਾਇਆ ਹੈ। ਕਈ ਵਡੇਰੀ ਉਮਰ ਦੇ ਉਸ ਨੂੰ ਤਾਊ ਕਹਿ ਕੇ ਵੀ ਛੇੜਦੇ ਰਹਿੰਦੇ ਹਨ। ਸੁਭਾਅ ਦਾ ਵਹਿਮੀ ਹੋਣ ਕਰਕੇ "ਵਹਿਮੀ ਤਾਇਆ" ਬੰਨੇ-ਚੰਨੇ ਅਤੇ ਦੂਰ-ਨੇੜੇ ਦੇ ਰਿਸ਼ਤੇਦਾਰਾਂ ਵਿਚ "ਜਗਰਾਵਾਂ ਦੀ ਰੌਸ਼ਨੀ" ਵਾਂਗ ਪ੍ਰਸਿੱਧ ਅਤੇ ਰੌਸ਼ਨ ਹੈ।

ਵਹਿਮ ਦੀ ਬੀਮਾਰੀ ਬੜੀ ਨਾ-ਮੁਰਾਂਦ ਅਤੇ ਲਾ-ਇਲਾਜ ਹੈ। ਲੁਕਮਾਨ ਤੋਂ ਲੈ ਕੇ ਹੁਣ ਤੀਕ ਲੱਖਾਂ ਵੈਦ ਹਕੀਮ ਅਤੇ ਕਾਬਲ ਡਾਕਟਰ ਭੱਠ ਝੋਕਦੇ ਰਹੇ ਨੇ—ਪਰ ਕੋਈ ਵੀ ਮਾਈ ਦਾ ਲਾਲ ਇਸ ਬੀਮਾਰੀ ਨੂੰ ਠਲ੍ਹ ਨਹੀਂ ਪਾ ਸਕਿਆ। ਦੁਨੀਆ ਚੰਦ ਤੇ ਪੁਜ ਚੁਕੀ ਹੈ ਅਤੇ ਹੋਰ ਅਣ-ਗਾਹੀਆਂ ਧਰਤੀਆਂ ਉਤੇ ਪੁਜਣ ਲਈ ਲੰਗਰ-ਲੰਗੋਟ ਕਸੇ ਜਾ ਰਹੇ ਹਨ, ਪਰ ਸਾਡਾ ਤਾਇਆ ਵਹਿਮਾਂ ਨੂੰ ਅਤੇ ਵਹਿਮ ਸਾਡੇ ਤਾਏ ਨੂੰ ਹੁਣ ਤੀਕ ਗਲਵਕੜੀ ਪਾਈ ਬੈਠੇ ਹਨ।

ਜਿਸ ਤਰ੍ਹਾਂ ਕਾਂ ਗੁਲੇਲ ਤੋ ਡਰ ਜਾਂਦਾ ਹੈ, ਸਾਡਾ ਤਾਇਆ "ਛਿੱਕ ਤੋ ਡਰ ਕੇ ਮੋਕ ਮਾਰਨ ਲੱਗ ਜਾਂਦਾ ਹੈ। ਘਰੋਂ ਨਿਕਲਦੇ ਨੂੰ, ਪਿੰਡ ਦੀ ਜੂਹ ਟੱਪਦੇ ਨੂੰ, ਕਿਸੇ ਦੇ ਛਿਕਣ ਦਾ ਭੁਲੇਖਾ ਪੈ ਜਾਵੇ ਤਾਂ ਮਜਾਲ ਐ ਤਾਇਆ ਅਗਾਹ ਚਲਾ ਜਾਵੇ, ਸਗੋਂ—ਪਿਛਲਖੁਰੀ ਮੁੜਣ ਦੀ ਕਰਦਾ ਹੈ। ਛਿੱਕਣ ਵਾਲੇ ਨੂੰ ਤਕੜਾ ਚਿਰ ਕੋਸਦਾ ਰਹਿੰਦਾ ਹੈ। ਮਾਮੂਲੀ ਛਿੱਕ ਨਾਲ ਵਿਚਾਰੇ ਦੀ ਜਾਨ ਸੂਲੀ ਤੇ ਟੰਗੀ ਜਾਂਦੀ ਹੈ, ਤੇ ਸੋਚਣ ਲਗ ਪੈਂਦਾ ਹੈ, "ਅਜ ਨਹੀ ਹੋਣਾ ਲੋਟ ਕੋਈ ਵੀ ਕੰਮ।"

ਸਵੇਰੇ-ਸਵੇਰੇ ਖਾਲੀ ਘੜਾ, ਟੋਕਰਾ ਜਾਂ ਕੋਈ ਹੋਰ ਭਾਂਡਾ ਮੱਥੇ ਲਗ ਜਾਵੇ ਤਾਂ ਤਾਏ ਨੂੰ ਧੁੜਕੂ ਲੱਗ ਜਾਂਦਾ ਹੈ—"ਅਜ ਦੀ ਦਿਹਾੜੀ ਸੁਖ ਸਾਂਦ ਨਾਲ ਲੰਘ ਜਾਵੇ ਸਹੁਰੀ ਦੀ ਅਲਸੇਟ ਹੀ ਨਾਂ ਪੈ ਜਾਵੇ।" ਇਸੇ ਤਰ੍ਹਾਂ ਸਵੇਰੇ-ਸਵੇਰੇ ਝੋਟੇ ਦੇ ਦਰਸ਼ਨ ਹੋ ਜਾਣ ਤਾਂ ਬਦ-ਸ਼ਗਨੀ ਸਮਝਦਾ ਹੈ, ਪਰ ਜੇ ਸਾਨ੍ਹ ਮੱਥੇ ਲੱਗ ਜਾਵੇ ਤਾਂ ਤਾਇਆ ਬਾਗੋ-ਬਾਗ ਹੋ ਜਾਂਦਾ ਹੈ ਗਊ ਦੇ ਜਾਏ ਨੂੰ ਝੁਕ-ਝੁਕ ਕੇ ਮੱਥਾ ਟੇਕਦਾ ਹੈ, ਫੇਰ ਉਹਨੀਂ ਪੈਰੀਂ ਮੁੜ ਕੇ ਘਰੋਂ ਆਟੇ ਦਾ ਪੇੜਾ ਜਾਂ ਗੁੜ ਦੀ ਰੋੜੀ ਲਿਆ ਕੇ ਚਾਰਦਾ ਹੈ।

ਕਾਲੇ ਬਾਹਮਣ ਅਤੇ ਗੋਰੇ ਚੂਹੜੇ ਕੋਲੋਂ ਤਾਏ ਨੂੰ ਅਲਰਜੀ ਹੈ। ਇਨ੍ਹਾਂ ਦੋਹਾਂ ਦੇ ਦਰਸ਼ਨਾਂ ਨਾਲ ਉਸ ਨੂੰ ਅਜਿਹਾ ਕਰੰਟ ਵੱਜਦਾ ਹੈ ਕਿ ਸੁਰਤ ਟਿਕਾਣੇ ਨਹੀ ਰਹਿੰਦੀ। ਉਸ ਦਾ ਯਕੀਨ, "ਇਨ੍ਹਾਂ ਭੱਦਰ-ਪੁਰਸ਼ਾਂ ਦੇ ਮੱਥੇ ਲੱਗ ਜਾਣ ਨਾਲ ਕੰਮ 'ਚ ਘੜਮ ਅਵੱਸ਼ ਪੈ ਜਾਣੈਂ।"

ਕੁੜੀ ਦੇ ਰਿਸ਼ਤੇ ਦੀ ਪੱਕ-ਠੱਕ ਹੋ ਚੁੱਕੀ ਸੀ। ਐਤਵਾਰ ਦੇ ਦਿਨ ਅਸੀਂ ਸ਼ਗਨ ਪਾਉਣ ਜਾਣਾ ਸੀ। ਤਿਆਰ ਹੋ ਕੇ ਘਰੋਂ ਨਿਕਲੇ ਹੀ ਸਾਂ, ਕਿ ਕੁੱਤੇ ਨੇ ਕੰਨ ਮਾਰ ਦਿੱਤੇ। ਤਾਇਆ ਸਾਡਾ ਬਹਿ ਗਿਆ ਕਾਲਜਾ ਫੜ ਕੇ, "ਇਹ ਰਿਸਤਾ ਨਹੀਂ ਸਿਰੇ ਚੜ੍ਹਨਾ।"

ਸਾਰਿਆਂ ਨੇ ਤਾਏ ਨੂੰ ਸਮਝਾਇਆ, ਕੁੱਤੇ ਨੇ ਡਾਂਗ-ਸੋਟਾ ਤਾਂ ਵਰਤਣਾ ਨਹੀਂ। ਜੇ ਵਿਚਾਰੇ ਨੇ ਕੰਨ ਹਿਲਾ ਕੇ ਮੂਡ ਦੁਰੱਸਤ ਕਰ ਲਿਐ ਤਾਂ ਦੱਸ ਕਿਹੜਾ ਭੁਚਾਲ ਆ ਗਿਐ ?" ਦੋ ਘੰਟੇ ਤੀਕ ਤਰਲੇ ਮਿੰਨਤਾਂ ਕਰਨ ਬਾਅਦ ਤਾਇਆ ਸਾਡੇ ਨਾਲ ਤੁਰ ਤਾਂ ਪਿਆ ਪਰ ਬੇ-ਦਿਲੀ ਜਿਹੀ ਨਾਲ। ਮੁੰਡੇ ਵਾਲਿਆਂ ਦੇ ਪਿੰਡ ਕੋਲ ਪੁਜੇ ਤਾਂ ਇਕ ਬਿੱਲੀ ਸਾਡਾ ਬੋਲ-ਬੁਲਾਰਾ ਸੁਣ ਕੇ ਡਰਦੀ ਮਾਰੀ ਖੱਬੇ ਪਾਸਿਉਂ ਆਈ ਤੇ ਸੱਜੇ ਪਾਸੇ ਦੇ ਖੇਤਾਂ ਵਿਚ ਜਾ ਵੜੀ। ਤਾਊ ਸਾਡੇ ਨੂੰ ਮੁੜ ਵਹਿਮ ਦਾ ਦੌਰਾ ਪੈ ਗਿਆ, "ਰਿਸ਼ਤਾ ਸੁੱਖ-ਹੱਥਾ ਨਹੀਂ ਲਗਦਾ—ਤੁਰਨ ਲਗਿਆਂ ਨੂੰ ਕੁੱਤੇ ਨੇ ਕੰਨ ਮਾਰ ਦਿੱਤੇ ..ਥੁੜ ਆ ਪਹੁੰਚੇ ਤਾਂ ਬਿੱਲੀ ਰਾਹ ਕੱਟ ਗਈ ਹੈ।" ਤਾਇਆ ਢੇਰੀ ਢਾਹ ਕੇ ਬਹਿ ਗਿਆ। ਬਥੇਰੀ ਵਾਹ ਲਾਈ ਪਰ ਉਹ ਮਾਹਾਂ ਦੇ ਆਟੇ ਵਾਂਗ ਅਜਿਹਾ ਆਕੜਿਆ, ਕਿ ਓਪਰੇ ਥਾਂ ਜਾ ਕੇ ਬਜ਼ੁਰਗਾਂ ਦਾ ਪਾਰਟ ਵੀ ਸਾਨੂੰ ਹੀ ਕਰਨਾ ਪਿਆ।

ਜਿਉਂ-ਜਿਉਂ ਤਾਏ ਦੀ ਉਮਰ ਵਡੇਰੀ ਹੁੰਦੀ ਜਾ ਰਹੀ ਹੈ। ਸੁਭਾਅ ਚਿੜਚੜਾ ਤੇ ਹੋਰ ਵਹਿਮੀ ਹੁੰਦਾ ਜਾ ਰਿਹਾ ਹੈ। ਫ਼ਜ਼ੂਲ ਗਲਾਂ ਤੇ ਖਿਝਦਾ ਰਹਿੰਦਾ ਹੈ ਅਤੇ ਹੋਰਾਂ ਨੂੰ ਕੋਸਦਾ ਤੇ ਵਫ਼ੂੰ-ਖਾਊਂ ਕਰਦਾ ਰਹਿੰਦਾ ਹੈ। ਚੁੱਲ੍ਹੇ ਅਗੇ ਬੈਠੀ ਛੋਟੀ ਕੁੜੀ ਨੇ ਚਿਮਟਾ ਵਜਾਉਣਾ ਸ਼ੁਰੂ ਕਰ ਦਿੱਤਾ। ਤਾਏ ਨੂੰ ਸੱਤੀਂ ਕਪੜੀਂ ਅੱਗ ਲੱਗ ਗਈ ਤੇ ਕੜਕਿਆ, "ਮਰ ਜਾਂਣੀਏ—ਕੋਈ ਨਵਾਂ ਕਲੇਸ ਖੜਾ ਕਰਨੈਂ. ਅਗੇ ਥੋੜ੍ਹਾ ਖਰੂਦ ਰਹਿੰਦੈ ਘਰ ਵਿੱਚ।"

ਉਸ ਤੋਂ ਵਡੇ ਮੁੰਡੇ ਨੇ ਝਾੜੂ ਖੂੰਜੇ 'ਚ ਖੜਾ ਕਰ ਦਿੱਤਾ। ਤਾਏ ਦੀ ਨਜ਼ਰ ਪੈ ਗਈ ਤੇ ਗਰਜਿਆ, "ਰਹਿੰਦੀ ਕਸਰ ਤੂੰ ਪੂਰੀ ਕਰ ਦਿਤੀ ਐ, ਕੋਈ ਨਵੀਂ ਆਫ਼ਤ ਹੁਣ ਆਈ ਕਿ ਆਈ।"

ਕਿਧਰੇ ਕੋਈ ਸੱਪ-ਸਪੋਲੀਆ ਨਿਕਲ ਆਵੇ ਤਾਂ ਤਾਇਆ ਉੱਚੀ-ਉੱਚੀ ਚਾਂਗਰਾਂ ਮਾਰਨ ਲੱਗ ਪੈਂਦਾ ਹੈ, ਉਸ ਦੇ ਦਿਲ ਵਿਚ ਇਹ ਵਹਿਮ ਘਰ ਕਰ ਗਿਆ ਹੈ ਕਿ ਜੇਠੇ ਦੀ ਆਵਾਜ਼ ਸੁਣ ਕੇ ਸੱਪ ਅੰਨ੍ਹਾ ਹੋ ਜਾਂਦਾ ਹੈ। ਸੱਪ ਦਾ ਕੁਝ ਵਿਗੜਦਾ ਹੈ ਜਾਂ ਨਹੀਂ ਇਸ ਦਾ ਤਾਂ ਕੁਝ ਪਤਾ ਨਹੀਂ ਪਰ ਤਾਏ ਦੀਆਂ ਰਗਾਂ ਜ਼ਰੂਰ ਖੁਸ਼ਕ ਹੋ ਜਾਂਦੀਆਂ ਹਨ। ਫੇਰ ਕਈ-ਕਈ ਦਿਨ ਬਿਨਕਸਾਂ ਦੀ ਪੋਟਲੀ ਗਲੇ ਨਾਲ ਬੰਨ੍ਹ ਕੇ ਮੰਜੀ ਤੇ ਪਿਆ ਰਹਿੰਦਾ ਹੈ.

ਹਨੇਰਾ ਹੋ ਜਾਣ ਤੇ ਤਾਇਆ ਕਿਸੇ ਨੂੰ ਵਿਛੀ ਹੋ ਚੁਕੀ ਮੰਜੀ-ਪੀੜ੍ਹੀ ਦੀ ਦੌਣ ਨਹੀਂ ਕਸਣ ਦਿੰਦਾ। "ਅਖੇ ਅਜਿਹਾ ਕਰਨ ਵਾਲੇ ਦੇ ਕੁੜੀਆਂ ਜੰਮਣ ਲੱਗ ਪੈਂਦੀਆਂ ਹਨ।"

ਸਾਲ ਪਿਛੋਂ ਦਿਵਾਲੀ ਆਉਂਦੀ ਹੈ। ਜਗਦੀਆਂ ਮੋਮ-ਬੱਤੀਆਂ ਬਲਦੇ ਦੀਵਿਆਂ ਦਾ ਦ੍ਰਿਸ਼, ਚਲ ਰਹੀ ਆਤਿਸ਼-ਬਾਜ਼ੀ ਦਾ ਨਜ਼ਾਰਾ ਦੇਖਣ ਯੋਗ ਹੁੰਦਾ ਹੈ, ਪਰ ਤਾਏ ਦੀ ਘੁਰਕੀ ਬੱਚਿਆਂ ਦਾ ਖ਼ੂਨ ਖੁਸ਼ਕ ਕਰ ਦਿੰਦੀ ਹੈ, ਵਿਚਾਰੇ ਦੜ-ਵਟ ਕੇ ਉਸ ਦੀਆਂ ਯਰਕੀਆਂ ਸੁਣ ਕੇ ਭੈਅ-ਭਤ ਹੋ ਜਾਂਦੇ ਹਨ, "ਕਿਸੇ ਨੇ ਬਾਹਰ ਨਹੀਂ ਜਾਣਾ, ਲੋਕ ਜਾਦੂ-ਟੂਣੇ ਕਰ ਰਹੇ ਨੇ, ਮੜ੍ਹੀਆਂ ਵਾਲੇ ਬਰੋਟੇ ਤੋਂ ਅੱਗ ਦੇ ਅੰਗਿਆਰ ਡਿਗ ਰਹੇ ਨੇ। ਐਵੇਂ ਨਾ ਕੋਈ ਇਲ-ਬਿਲਾ ਝਪਟ ਮਾਰ ਜਾਵੇ ਜਾਂਦੀ-ਜਾਂਦੀ।" ਤਾਏ ਸਾਡੇ ਨੂੰ ਕੌਣ ਸਮਝਾਵੇ, ਕਿ ਜਿਉਂਦੇ-ਜਾਗਦੇ ਬੰਦੇ, ਭੂਤ-ਪ੍ਰੇਤਾਂ ਨਾਲੋਂ ਵੀ ਗਏ ਗੁਜ਼ਰੇ ਹਨ। ਇਹੋ ਹੀ ਕੋਝੇ ਰਾਕਸ਼ ਨੇ. ਸ਼ਰਾਬ ਦੇ ਨਸ਼ੇ 'ਚ ਧੁੱਤ ਹੋ ਕੇ ਕੀ-ਕੀ ਕੁਕਰਮ ਨਹੀਂ ਕਰਦੇ ਇਹ। ਰਾਤਾਂ ਤਾਂ ਐਵੇਂ ਹੀ ਬਦਨਾਮ ਹਨ, ਦਿਨੇ ਕੀ ਕੁਝ ਨਹੀਂ ਹੁੰਦਾ। ਬਕੌਲ ਸ਼ਾਇਰ :-

"ਸ਼ਬੇ ਤਾਰੀਕੀ ਹੀ ਬਦਨਾਮ ਹੈ ਕਿਉਂ,
ਰੋਜ਼ੇ ਰੋਸ਼ਨ ਮੇਂ ਕਿਆ ਨਹੀਂ ਹੋਤਾ ?"

ਸਰਕਾਰ ਨੇ ਪਿੰਡ-ਪਿੰਡ ਸਕੂਲ, ਡਿਸਪੈਂਸਰੀਆਂ ਅਤੇ ਹਸਪਤਾਲ ਖੋਲ੍ਹੇ ਹਨ। ਚੇਚਕ ਦਾ ਖੁਰਾ-ਖੋਜ ਮਿਟਾਉਣ ਲਈ ਵੈਕਸੀਨੇਟਰ ਰੱਖੇ ਹੋਏ ਹਨ, ਹਰ ਮੂਜ਼ੀ ਮਰਜ਼ ਦੀ ਦਵਾਈ ਮੁਫ਼ਤ ਦੇਣ ਦਾ ਪ੍ਰਬੰਧ ਕੀਤਾ ਹੋਇਆ ਹੈ-ਫੇਰ ਵੀ ਵਹਿਮ, ਭਰਮ ਅਤੇ ਪਾਖੰਡ ਦਾ ਬੋਲ-ਬਾਲਾ ਹੈ। ਇਕ ਲਿਬੜੀ ਮੱਝ ਅਨੇਕਾਂ ਨੂੰ ਲਬੇੜ ਕੇ ਦਮ ਲੈਂਦੀ ਹੈ, ਇਹੋ ਹਾਲ ਹੈ ਵਹਿਮ ਦੇ ਮਾਰਿਆ-"ਅਖੇ ਅਸੀਂ ਤਾਂ ਡੁਬੇ ਆਂ ਛਡਣੇ ਜਜਮਾਨ ਵੀ ਨਹੀਂ।" ਮਲੰਗ-ਪ੍ਰਪਣਿਆਂ

(ਬਾਕੀ ਸਫ਼ਾ 24 ਤੇ)

# ਪੁੱਛਾਂ ਦੇਣ ਵਾਲਾ ਕਾਮਰੇਡ

**ਹੇਠ** ਦਿੱਤੀ ਰਿਪੋਰਟ ਸਾਨੂੰ ਰੈਸ਼ਨੇਲਿਸਟ ਸੁਸਾਇਟੀ ਦੀ ਰਾਮਾ ਮੰਡੀ ਇਕਾਈ ਵਲੋਂ ਪ੍ਰਾਪਤ ਹੋਈ ਹੈ। ਇਸ ਵਿਚ ਇਕ ਅਜਿਹੇ ਵਿਅਕਤੀ ਨਾਲ ਇੰਟਰਵਿਊ ਕਰਕੇ ਉਸਦੇ ਦੋਗਲੇ ਰੋਲ ਨੂੰ ਸਾਹਮਣੇ ਲਿਆਂਦਾ ਗਿਆ ਹੈ ਜੋ ਇਕ **ਪਾਸੇ** ਤਾਂ ਭਾਰਤੀ ਕਮਿਊਨਿਸਟ ਪਾਰਟੀ (C.P.I.) ਦਾ **ਅਹੁਦੇਦਾਰ** ਬਣਿਆ ਹੋਇਆ ਹੈ ਅਤੇ ਦੂਸਰੇ ਪਾਸੇ ਹਰ **ਵੀਰਵਾਰ** ਪੁੱਛਾਂ ਦੇਣ ਲਈ ਇਲਾਕੇ ਭਰ ਵਿਚ **'ਭਵਨ ਬਾਬੇ'** ਦੇ ਤੌਰ ਤੇ ਮਸ਼ਹੂਰ ਹੈ। ਕਿਉਂਕਿ ਇਕ ਕਮਿਊਨਿਸਟ ਪਾਰਟੀ ਤਾਂ ਪਦਾਰਥਵਾਦੀ ਫ਼ਲਸਫ਼ੇ ਦੀ ਵਿਗਿਆਨਕ ਬੁਨਿਆਦ ਤੇ ਖੜੀ ਹੁੰਦੀ ਹੈ ਇਸ ਲਈ ਅਜਿਹੀ ਰਿਪੋਰਟ ਦਾ ਹੋਣਾ ਬਹੁਤ ਹੈਰਾਨੀਜਨਕ ਸੀ। ਇਸ ਰਿਪੋਰਟ ਨੂੰ ਰੈਸ਼ਨੇਲਿਸਟ ਸੋਸਾਇਟੀ ਪੰਜਾਬ **ਦੀ** ਸੂਬਾ ਕਮੇਟੀ ਵਿਚ ਵਿਚਾਰਨ ਉਪਰੰਤ ਇਸ ਮਾਮਲੇ ਦੀ ਪੜਤਾਲ ਕਰਨ ਲਈ ਇੱਕ ਤਿੰਨ ਮੈਂਬਰੀ ਪੜਤਾਲੀਆਂ ਕਮੇਟੀ ਬਣਾਈ ਗਈ।

ਕਮੇਟੀ ਦੀ ਪੜਤਾਲ ਅਨੁਸਾਰ ਇਹ ਗਲ ਦਰੁਸਤ ਪਾਈ ਗਈ ਕਿ ਇਹ ਵਿਅਕਤੀ ਭਾਰਤੀ ਕਮਿਊਨਿਸਟ ਪਾਰਟੀ ਦਾ ਅਹੁਦੇਦਾਰ ਰਹਿੰਦੇ ਹੋਇਆਂ ਵੀ ਲੋਕਾਂ ਵਿਚ ਅੰਧ ਵਿਸ਼ਵਾਸ਼ ਫੈਲਾ ਕੇ ਆਪਣੀ ਠੱਗੀ ਚਲਾ ਰਿਹਾ ਹੈ। ਦੂਸਰਾ ਜੋ ਉਸਨੇ ਇੰਟਰਵਿਊ ਵਿਚ ਕਿਹਾ ਹੈ ਕਿ ਧਰਮ ਸਿੰਘ ਫੱਕਰ ਆਦਿ ਨੇ ਵੀ ਉਸਨੂੰ ਮੰਨਤਾ ਆਦਿ ਕਰਨ ਦੀ ਰਾਇ ਦਿੱਤੀ, ਇਸ ਬਾਰੇ ਪਾਰਟੀ ਵਲੋਂ ਸਪਸ਼ਟ ਕੀਤਾ ਗਿਆ ਕਿ ਅਜਿਹਾ ਬਿਲਕੁਲ ਨਹੀਂ ਹੋਇਆ ਸਗੋਂ ਪਾਰਟੀ ਵਲੋਂ ਉਸਨੂੰ ਕਈ ਵਾਰ ਰੋਕਿਆ ਵੀ ਗਿਆ ਹੈ।

ਇਸ ਤੋਂ ਇਲਾਵਾ ਇਸ ਇੰਟਰਵਿਊ ਤੋਂ ਬਾਅਦ ਵੀ ਸੁਸਾਇਟੀ ਵਲੋਂ ਕਹੇ ਜਾਣ ਤੇ ਲੀਡਰਸ਼ਿਪ ਵਲੋਂ ਉਸਨੂੰ ਇਸ ਕੰਮ ਬੰਦ ਕਰਨ ਲਈ ਕਿਹਾ ਗਿਆ ਪ੍ਰੰਤੂ ਉਹ ਅਜੇ ਤੱਕ ਸਾਰੇ ਪਾਖੰਡ ਪਹਿਲਾਂ ਵਾਂਗ ਹੀ ਕਰਦਾ ਹੈ। ਇੱਕ ਵੀ ਵੀਰਵਾਰ ਉਸਨੇ ਪੁੱਛਾਂ ਦੇਣ ਤੋਂ ਬਗੈਰ ਨਹੀਂ ਲੰਘਾਇਆ। **ਇਸ ਤਰ੍ਹਾਂ ਇੱਕ ਪਾਸੇ ਤਾਂ ਉਹ ਆਰਥਿਕ ਤੰਗੀਆਂ ਮੁਸ਼ਕਿਲਾਂ ਦੇ ਸਤਾਏ ਭੋਲੇ ਭਾਲੇ ਲੋਕਾਂ ਨੂੰ ਕੁਰਾਹੇ ਪਾ ਕੇ ਉਹਨਾਂ ਦੀ ਲੁਟ ਕਰਦਾ ਹੈ ਅਤੇ ਦੂਸਰੇ ਪਾਸੇ ਆਪਣੀ ਸਿਆਸੀ ਪੁਜ਼ੀਸ਼ਨ ਕਾਰਨ ਉਹ ਵਿਗਿਆਨਕ ਵਿਚਾਰਧਾਰਾ ਨੂੰ ਬਦਨਾਮ ਕਰਨ ਦਾ ਰੋਲ ਨਿਭਾ ਰਿਹਾ ਹੈ।** ਜੋ ਇਲਾਕੇ ਦੇ ਲੋਕਾਂ ਨੂੰ ਚਾਹੀਦਾ ਹੈ ਕਿ ਉਹ ਅਜਿਹੇ ਵਿਅਕਤੀ ਦੇ ਪਾਖੰਡ ਨੂੰ ਰੱਦ ਕਰਦੇ ਹੋਏ, ਰੈਸ਼ਨੇਲਿਸਟ ਸੋਸਾਇਟੀ ਪੰਜਾਬ ਦਾ ਸਾਥ ਦਿੰਦੇ ਹੋਏ, ਉਸਨੂੰ ਆਪਣੀ ਠੱਗੀ ਦੀ ਦੁਕਾਨ ਬੰਦ ਕਰਨ ਲਈ ਮਜ਼ਬੂਰ ਕਰਨ।

**ਸੰਪਾਕਦੀ ਬੋਰਡ**

**ਕੀ** ਅਜਿਹਾ ਹੋ ਸਕਦਾ ਹੈ ਕਿ ਫ਼ਿਲਮਾਂ ਵਿੱਚ ਵੇਖੇ ਜਾਣ ਵਾਲੇ ਡਬਲ ਰੋਲਾਂ ਵਾਂਗੂ ਕਿਸੇ ਕਮਿਊਮਿਸਟ ਪਾਰਟੀ ਦਾ ਲੀਡਰ ਵੀ ਲੋਕਾਂ ਨੂੰ ਗ਼ੈਰ ਵਿਗਿਆਨਕ ਅੰਧ-ਵਿਸ਼ਵਾਸੀ ਭੰਬਲ ਭੂਸਿਆਂ ਵਿੱਚ ਫਸਾ ਕੇ ਉਨ੍ਹਾਂ ਦੀ ਲੁੱਟ ਕਰਦਾ ਹੋਵੇ? ਇੱਕੋ ਦਿਨ ਪਹਿਲਾਂ ਪਾਰਟੀ ਦੀ ਸਟੇਜ ਤੋਂ ਵਿਗਿਆਨਕ ਕਮਿਊਨਿਜਮ ਦਾ ਪਰਚਾਰ ਕਰਦਾ ਹੋਵੇ ਅਤੇ ਥੋੜ੍ਹੀ ਦੇਰ ਬਾਅਦ ਪੀਰ-ਖਾਨੇ ਵਿਚ ਪੁੱਛਾਂ ਦਿੰਦਾ ਹੋਵੇ? ਸਵੇਰੇ ਮਈ ਦਿਵਸ ਮਨਾਉਂਦਾ ਹੋਵੇ ਅਤੇ ਸ਼ਾਮ ਨੂੰ ਨੂੰ ਲਾਲਾਂ ਵਾਲੇ ਪੀਰ ਦੀ ਚੌਕੀ ਭਰਦਾ ਹੋਵੇ?

ਅੱਜ ਮੈਂ ਤੁਹਾਡੀ ਜਾਣ ਪਛਾਣ ਇਕ ਅਜਿਹੇ ਵਿਅਕਤੀ ਨਾਲ ਕਰਾਉਂਦਾ ਹਾਂ ਜੋ ਇੱਕੋ ਸਮੇ C.P.I. (ਭਾਰਤੀ ਕਮਿਊਨਿਸਟ ਪਾਰਟੀ) ਦੀ ਇੱਕ ਤਹਿਸੀਲ ਤਲਵੰਡੀ ਸਾਬੋ ਦਾ ਸਕੱਤਰ ਹੈ, ਪਾਰਟੀ ਵਾਲੇ ਇਸ ਨੂੰ ਗੁਰਤੇਜ ਗਿੱਲ ਕਰਕੇ ਜਾਣਦੇ ਹਨ। ਇਹੋ ਹੀ ਆਦਮੀ ਬਠਿੰਡਾ ਤੇ ਸਿਰਸਾ ਜ਼ਿਲੇ ਵਿਚ ਦੂਰ ਦੂਰ ਤੱਕ **ਭਵਨ ਬਾਬਾ** ਕਰਕੇ ਜਾਣਿਆ ਜਾਦਾ ਹੈ। ਵੱਡੇ-ਵੱਡੇ ਸਾਧਾਂ ਸੰਤਾਂ ਤੋਂ ਅੜੀਆਂ ਹੋਈਆਂ ਪੁੱਛਾਂ, ਵਿਗੜੇ ਹੋਏ ਜਿੰਨ, ਭੂਤ, ਚੁੜੇਲਾਂ ਇਹ ਪੂਰੀ ਸਫਲਤਾ ਨਾਲ ਕੱਢਣ ਦਾ ਦਅਵਾ ਕਰਦਾ ਹੈ। ਅੰਧ ਵਿਸ਼ਵਾਸੀ ਲੋਕਾਂ ਵਿਚ ਇਸ ਦੇ ਪ੍ਰਤੀ ਅਥਾਹ ਸ਼ਰਧਾ ਪੈਦਾ ਹੋ ਰਹੀ ਹੈ।

4 ਮਈ 1985 ਨੂੰ ਮੈਂ ਜਦੋਂ ਸ਼ਾਮ ਦੇ ਚਾਰ ਕੁ ਵਜੇ ਤਲਵੰਡੀ ਉਸਦੇ ਘਰ ਮਿਲਣ ਲਈ ਗਿਆ ਤਾਂ ਉਹ ਘਰ ਹੀ ਮਿਲ ਗਿਆ ਉਸਦੇ ਘਰ ਹੀ ਬੈਠ ਕੇ ਹੀ ਉਸ ਤੋਂ ਕਾਫੀ ਸਾਰੇ ਸਵਾਲ ਪੁੱਛੇ ਗਏ।

**ਸਵਾਲ** :-ਤੁਸੀ ਪਾਰਟੀ ਵਿਚ ਕਦੋਂ ਤੋਂ ਹਿੱਸਾ ਲੈਣਾ ਸ਼ੁਰੂ ਕੀਤਾ ਹੈ?

**ਜਵਾਬ** :-ਪਿਛਲੇ ਸਮੇਂ ਵਿਚ ਜਦੋਂ C.P.I. ਤੇ C.P.M. ਵੱਖ ਨਹੀਂ ਹੋਈਆਂ ਸਨ ਉਦੋਂ ਤੋਂ ਹੀ ਮੇਰੇ ਪਿਤਾ ਜੀ ਪਾਰਟੀ ਵਿੱਚ ਕਾਫੀ ਸਰਗਰਮ ਸਨ। ਬਾਅਦ ਵਿਚ ਉਹ C.P.I. ਵਿੱਚ ਰਹਿ ਗਏ ਸਨ। ਉਸ ਵੇਲੇ ਵਿਚ ਹਰ ਵੇਲੇ ਇਨਕਲਾਬੀ ਮਹੌਲ ਬਣਿਆ ਰਹਿੰਦਾ ਸੀ ਜਿਸਦਾ ਮੇਰੇ ਤੇ ਕਾਫੀ ਪ੍ਰਭਾਵ ਪਿਆ। 1962-63 ਤੋਂ ਹੀ ਮੇਰੀ ਰੁਚੀ ਵੀ ਪਾਰਟੀ ਦੇ ਕੰਮਾਂ ਵੱਲ ਕਾਫੀ ਹੋ ਗਈ ਸੀ। ਉਦੋਂ ਇਕ ਟੈਕਸਾਂ ਵਿਰੁਧ ਮੋਰਚਾ ਲਗਿਆ ਸੀ ਮੈਂ ਵੀ ਉਸ ਵਿਚ ਕਾਫੀ ਕੰਮ ਕੀਤਾ।

**ਸਵਾਲ** :-ਤੁਸੀਂ ਇਹ ਚੇਲਪੁਣਾ ਕਦੋਂ ਤੋਂ ਸ਼ੁਰੂ ਕੀਤਾ?

**ਜਵਾਬ** :-1965-66 ਦੀ ਗੱਲ ਹੈ ਕਿ ਘਰ ਵਿਚ ਲਗਾਤਾਰ 2-3 ਸਾਲ ਕਾਫ਼ੀ ਨੁਕਸਾਨ ਹੁੰਦਾ ਰਿਹਾ। ਕਦੇ ਕਿਸੇ ਨੇ ਬਿਮਾਰ ਹੋ ਜਾਣਾ ਕਦੇ ਕਿਸੇ ਨੇ। ਖੇਤੀਬਾੜੀ ਤੇ ਮਾਲ ਪਸ਼ੂ ਪੱਖੋਂ ਵੀ ਕਾਫ਼ੀ ਨੁਕਸਾਨ ਹੋਇਆ। ਇਲਾਜ ਕਰਾਉਣ ਲਈ ਬਹੁਤ ਸਾਰੇ ਡਾਕਟਰਾਂ ਕੋਲ ਭੱਜੇ-ਨੱਠੇ ਪਰੰਤੂ ਆਖਰ ਵਿੱਚ ਚੇਲਿਆ ਰਾਹੀਂ ਹੀ ਇਲਾਜ ਹੋਇਆ ਉਦੋਂ ਚੇਲਿਆਂ ਨੇ ਲਾਲਾਂ ਵਾਲੇ ਤੇ ਮਲੇਰਕੋਟਲੇ ਵਾਲੇ ਨੂੰ ਮੰਨਣ ਵਾਸਤੇ ਕਿਹਾ। ਉਦੋਂ ਤੋਂ ਮੇਰੇ ਵਿਚ ਇਨ੍ਹਾਂ ਪੀਰਾਂ ਦੀ ਪੌਣ ਆਉਂਦੀ ਹੈ।

**ਸਵਾਲ** :-ਉਪਰ ਦੱਸੀਆਂ ਘਟਨਾਵਾਂ ਦੇ ਹੱਲ ਲਈ ਪਾਰਟੀ ਦੇ ਆਗੂਆਂ ਕੋਲ ਗਲ ਕਰਨੀ ਸੀ।

**ਜਵਾਬ** :-ਜਿਥੋਂ ਤੱਕ ਤੁਹਾਡੇ ਸਵਾਲ ਦਾ ਜਵਾਬ ਹੈ ਮੈਂ ਤਾਂ ਇਹ ਹੀ ਕਹਾਂਗਾ ਕਿ ਅਸੀਂ ਸਾਰੇ ਹੀਲੇ ਵਰਤਕੇ ਹੀ ਸਾਧਾਂ ਸੰਤਾਂ ਕੋਲ ਜਾਣ ਲੱਗੇ ਹਾਂ। ਕਾ. ਧਰਮ ਸਿੰਘ ਫੱਕਰ ਤੇ ਕਾ. ਬਾਬੂ ਸਿੰਘ ਨੇ ਵੀ ਸਾਡੀ ਕਾਫੀ ਮਦਦ ਕੀਤੀ। ਪਰੰਤੂ ਆਖਰ ਉਨ੍ਹਾਂ ਨੇ ਵੀ ਇਹੀ ਰਾਏ ਦਿਤੀ।

**ਸਵਾਲ** :- ਤੁਹਾਡੀ ਪਾਰਟੀ ਦਾ ਸੰਵਿਧਾਨ ਤਾਂ ਇਸ ਗੱਲ ਦੀ ਆਗਿਆ ਨਹੀਂ ਦਿੰਦਾ ਕਿ ਨਾਂ ਹੋਂਦ ਰੱਖਣ ਵਾਲੀਆਂ ਗੈਬੀ ਸ਼ਕਤੀਆਂ ਨੂੰ ਮੰਨਿਆ ਜਾਵੇ ਫਿਰ ਤੁਸੀਂ ਕਿਸ ਤਰਾਂ ਇੱਕੋ ਸਮੇ ਪਾਰਟੀ ਸੰਵਿਧਾਨ ਤੇ ਗੈਬੀ ਸ਼ਕਤੀਆਂ ਨੂੰ ਮੰਨਦੇ ਹੋ?

**ਜਵਾਬ** :- ਪਾਰਟੀ ਦਾ ਸੰਵਿਧਾਨ ਤਾਂ ਮੈਂ ਮੰਨਦਾ ਹੀ ਹਾਂ ਅਤੇ ਪਾਰਟੀ ਦਾ ਕੰਮ ਵੀ ਕਾਫ਼ੀ ਜ਼ਿਆਦਾ ਕਰਦਾ ਹਾਂ। ਇੱਕ ਤਾਰੀਕ ਨੂੰ ਮਈ ਦਿਵਸ ਮਨਾ ਕੇ ਹਟੇ ਹਾਂ ਅਤੇ ਛੇਤੀ ਹੀ ਬਠਿੰਡਾ ਦੀ ਜਿਲਾ ਕਾਨਫਰੰਸ ਹੈ, ਉਸ ਦੀਆਂ ਤਿਆਰੀਆਂ ਹੋ ਰਹੀਆਂ ਹਨ, ਬਾਕੀ ਰਹੀ ਗੈਬੀ ਸ਼ਕਤੀਆਂ ਨੂੰ ਮੰਨਣ ਦੀ ਗੱਲ, ਇਹ ਤਾਂ ਜਦੋਂ ਕਿਸੇ ਤੇ ਬੁਰਾ ਵਕਤ ਆਉਂਦਾ ਹੈ ਉਦੋਂ ਹੀ ਪਤਾ ਲੱਗਦਾ ਹੈ। ਆਪਣੀ ਖੁਸ਼ੀ ਜਾਂ ਮਰਜ਼ੀ ਨਾਲ ਤਾਂ ਕੋਈ ਵੀ ਕਿਸੇ ਨੂੰ ਨਹੀਂ ਮੰਨਦਾ।

**ਸਵਾਲ** :- ਕਾ. ਮੈਨੂੰ ਤਾਂ ਇਸ ਤਰਾਂ ਲਗਦਾ ਹੈ ਕਿ ਤੁਸੀਂ ਪਾਰਟੀ ਵਿਚ ਕੰਮ ਤਾਂ ਕੀਤਾ ਹੈ ਪਰ ਵਿਗਿਆਨਕ ਵਿਚਾਰ ਧਾਰਾ ਜਾਂ ਤਰਕਸੀਲ ਨਜ਼ਰੀਏ ਬਾਰੇ ਤੁਹਾਨੂੰ ਬਹੁਤ-ਘੱਟ ਜਾਣਕਾਰੀ ਹੈ।

**ਜਵਾਬ** :- ਪਾਰਟੀ ਦੀ ਵਿਗਿਆਨਕ ਵਿਚਾਰਧਾਰਾ ਨਾਲ ਸਾਡੇ ਘਰ ਵਿਚ ਸ਼ਾਂਤੀ ਨਹੀਂ ਹੋਈ ਇਸੇ ਕਰਕੇ ਆਪਾਂ ਚੇਲਪੁਣਾ ਕੀਤਾ ਹੈ ਹੁਣ ਪੀਰਾਂ ਫਕੀਰਾਂ ਦੀ ਮਿਹਰ ਹੈ, ਉਨ੍ਹਾਂ ਦੀ ਚੌਂਕੀ ਭਰਦੇ ਹਾਂ।

**ਸਵਾਲ** :- ਜੇਕਰ ਕਦੇ ਕੋਈ ਪਾਰਟੀ ਪ੍ਰੋਗਰਾਮ ਵੀ ਅਜਿਹੇ ਦਿਨ ਹੋਵੇ ਜਿਸ ਦਿਨ ਤੁਸੀਂ ਚੌਂਕੀ ਭਰਨ ਜਾਣਾ ਹੋਵੇ ਫਿਰ ਕਿਹੜੇ ਕੰਮ ਨੂੰ ਪਹਿਲ ਦੇਵੋਂਗੇ?

**ਜਵਾਬ** : ਪਹਿਲ ਤਾਂ ਮੈਂ ਪਾਰਟੀ ਦੇ ਕੰਮ ਨੂੰ ਹੀ ਦੇਵਾਂਗਾ।

**ਸਵਾਲ** :- ਕੀ ਇਸ ਤਰ੍ਹਾਂ ਪੀਰ ਨਰਾਜ਼ ਨਹੀਂ ਹੁੰਦੇ?

**ਜਵਾਬ** :- ਉਨ੍ਹਾਂ ਨੂੰ ਬਾਅਦ ਵਿਚ ਮਨਾਉਣਾ ਪੈਂਦਾ ਹੈ।

**ਸਵਾਲ** :- ਜੇ ਤੁਹਾਨੂੰ ਪਾਰਟੀ ਵਾਲੇ ਚੇਲਪੁਣਾ ਛੱਡਣ ਲਈ ਕਹਿਣ ਤਾਂ ਤੁਸੀਂ ਕੀ ਕਰੋਂਗੇ?

**ਜਵਾਬ** :- ਪਾਰਟੀ ਤਾਂ ਕਹਿੰਦੀ ਹੀ ਰਹਿੰਦੀ ਹੈ ਇਹ ਮੇਰਾ ਆਪਣਾ ਨਿੱਜੀ ਮਸਲਾ ਹੈ। ਮੇਰੀ ਆਪਣੀ ਮਜ਼ਬੂਰੀ ਹੈ।

**ਸਵਾਲ** :- ਮੇਰਾ ਮਤਲਬ ਇਹ ਸੀ ਕਿ ਜੇ ਤੁਹਾਨੂੰ ਪਾਰਟੀ ਵਾਲੇ ਪਾਰਟੀ ਛੱਡਣ ਲਈ ਕਹਿਣ ਤਾਂ ਤੁਸੀਂ ਕਿਸ ਚੀਜ਼ ਨੂੰ ਛੱਡੋਗੇ ?

**ਜਵਾਬ** :- ਇਸ ਮਸਲੇ ਤੇ ਪਹਿਲਾਂ ਬਹੁਤ ਵਾਰ ਪਾਰਟੀ ਅੰਦਰ ਬਹਿਸਿਹੋ ਚੁੱਕੀ ਹੈ। ਉਹ ਵਾਰ ਵਾਰ ਇਹੋ ਮਸਲਾ ਨਹੀਂ ਉਠਾਉਣਗੇ ਕਿਉਂਕਿ ਮੈਂ ਪਾਰਟੀ ਵਿਚ ਵੀ ਈਮਾਨਦਾਰੀ ਨਾਲ ਕੰਮ ਕਰ ਰਿਹਾ ਹਾਂ।

**ਸਵਾਲ** :- C.P.I. ਦੀਆਂ ਸਟੇਜਾਂ ਤੋਂ ਸਰਮਾਏਦਾਰਾਂ ਵੱਲੋਂ ਮਿਹਨਤਕਸ਼ ਲੋਕਾਂ ਦੀ ਲੁੱਟ ਦੇ ਖਿਲਾਫ਼ ਅਵਾਜ਼ ਉਠਾਉਂਦੇ ਹੋ ਅਤੇ ਦੂਜੇ ਪਾਸੇ ਮਿਹਨਤਕਸ਼ ਲੋਕਾਂ ਦੇ ਪੈਸੇ ਤੇ ਮਾਨਸਿਕਤਾ ਦੀ ਤੁਸੀਂ ਆਪ ਲੁੱਟ ਕਰ ਰਹੇ ਹੋ ?

**ਜਵਾਬ** :- ਇਹ ਤਾਂ ਲੋਕਾਂ ਦੀ ਸ਼ਰਧਾ ਹੈ ਜੋ ਵੀ ਉਹ ਪੂਜਾ ਜਾਂ ਚੜ੍ਹਾਵਾ ਵਗੈਰਾ ਚੜ੍ਹਾਉਂਦੇ ਹਨ, ਕੋਈ ਉਨ੍ਹਾ ਤੋਂ ਮੰਗਦਾ ਨਹੀਂ, ਖੋਂਹਦਾ ਨਹੀਂ। ਬਾਕੀ ਰਹੀ ਮਾਨਸਿਕ ਤੌਰ ਤੇ ਲੁਟਣ ਦੀ ਗੱਲ ਇਹ ਤਾਂ ਆਮ ਲੋਕਾਂ ਨੂੰ ਹਰ ਵਕਤ ਕਹਿੰਦਾ ਰਹਿੰਦਾ ਹਾਂ ਕਿ ਪਾਖੰਡੀ ਸਾਧ ਬਹੁਤ ਪੈਦਾ ਹੋ ਗਏ ਹਨ ਉਨ੍ਹਾਂ ਤੋਂ ਬਚ ਕੇ ਰਹੋ। ਅਸਲ ਪੌਣ ਤਾਂ ਕਿਸੇ ਵਿਚ ਹੀ ਆਉਂਦੀ ਹੈ। ਠੀਕ ਪੁੱਛਾਂ ਤਾਂ ਕੋਈ ਹੀ ਦੇ ਸਕਦਾ ਹੈ ਸਾਰੇ ਨਹੀਂ।

**ਸਵਾਲ** :- ਹੁਣੇ ਤੁਸੀਂ ਠੀਕ ਪੁੱਛਾਂ ਦੇਣ ਦੀ ਗੱਲ ਕੀਤੀ ਹੈ। ਤੁਹਾਡੀਆਂ ਪੁੱਛਾਂ ਕਿੰਨੀਆਂ ਕੁ ਠੀਕ ਹੁੰਦੀਆਂ ਹਨ ?

**ਜਵਾਬ** :- ਇਹ ਤਾਂ ਉਨ੍ਹਾ ਲੋਕਾਂ ਨੂੰ ਹੀ ਪਤਾ ਹੈ ਜਿਹੜੇ ਪੁੱਛਾਂ ਲੈਣ ਆਉਂਦੇ ਹਨ। ਮੈਂ ਤਾਂ ਇਹ ਹੀ ਕਹਿ ਸਕਦਾ ਹਾਂ ਕਿ ਮੇਰੇ ਕੋਲ ਹਰ ਵਾਰ ਪਹਿਲਾਂ ਨਾਲੋਂ ਜ਼ਿਆਦਾ ਲੋਕ ਆਉਂਦੇ ਹਨ।

**ਸਵਾਲ** :- ਪੁੱਛਾਂ ਦੇਣ ਵੇਲੇ ਤੁਸੀਂ ਕਿਹੜਾ ਢੰਗ ਅਪਣਾਉਂਦੇ ਹੋ ?

**ਜਵਾਬ** :- ਜਦੋਂ ਮੇਰੇ ਵਿਚ ਪੌਣ ਆਉਂਦੀ ਹੈ ਤਾਂ ਸਿਰ ਆਪਣੇ ਆਪ ਘੁੰਮਦਾ ਹੈ ਅੱਗੇ ਜੋ ਕੋਈ ਕੁੱਝ ਪੁਛਦਾ ਹੈ ਉਸੇ ਅਨੁਸਾਰ ਪੀਰ ਦੀ ਆਵਾਜ਼ ਪੈਂਦੀ ਹੈ ਉਹ ਮੈਂ ਪੁੱਛਣ ਵਾਲੇ ਨੂੰ ਦੱਸ ਦਿੰਦਾ ਹਾਂ।

**ਸਵਾਲ** ਕੀ ਅਜਿਹਾ ਸੰਭਵ ਹੈ ਕਿ ਪੌਣ ਆਈ ਵੇਲੇ ਅਸੀਂ ਤੁਹਾਡੇ ਕੋਲੋਂ ਕੋਈ ਸਵਾਲ ਪੁੱਛੀਏ ਤੇ ਤੁਸੀਂ ਉਸ ਦੇ ਸਾਨੂੰ ਠੀਕ ਜਵਾਬ ਦੇਵੋ ?

**ਜਵਾਬ** :- ਕਿਸ ਦੇ ਸਵਾਲ ਦਾ ਜਵਾਬ ਦੇਣਾ ਹੈ ਇਹ ਤਾਂ ਪੀਰਾਂ ਦੀ ਹੀ ਮਰਜੀ ਹੈ ਮੈਂ ਇਸ ਬਾਰੇ ਕੁੱਝ ਨਹੀਂ ਕਹਿ ਸਕਦਾ।

ਛੱਡ ਯਾਰ ਇਨ੍ਹਾ ਗੱਲਾਂ ਨੂੰ ਮੈਂ ਕਿਸੇ ਦਿਨ ਤੇਰੇ ਕੋਲ ਰਾਮੇ ਆਵਾਂਗਾ ਫਿਰ ਬਹਿ ਕੇ ਵਿਸਥਾਰ ਨਾਲ ਵਿਚਾਰਾਂਗੇ।

ਸੋ ਇਹ ਸਨ **ਬਾਬਾ ਭਵਨ ਕਾਮਰੇਡ ਗੁਰਤੇਜ ਗਿੱਲ**। ਇਹ ਤਰਕਸ਼ੀਲਾਂ ਵੱਲੋ ਪੁਛੇ ਜਾਣ ਵਾਲੇ ਸਵਾਲਾਂ ਦਾ ਜਵਾਬ ਦੇਣੋ ਬੜੀ ਚਲਾਕੀ ਨਾਲ ਮੁਕਰ ਗਏ, ਪਰੰਤੂ ਆਪਣੇ ਅੰਧ ਵਿਸ਼ਵਾਸ਼ੀ ਸ਼ਰਧਾਲੂਆਂ ਵੱਲੋ ਪੁੱਛੇ ਗਏ ਸਵਾਲਾਂ ਦੇ ਬੜੇ ਸੁਲਝੇ ਢੰਗ ਨਾਲ ਗੋਲ-ਮੋਲ ਜਵਾਬ ਦਿੰਦੇ ਹਨ। ਇਨ੍ਹਾ ਗੋਲ ਮੋਲ ਜਵਾਬਾਂ ਨੂੰ ਅੰਧ-ਵਿਸ਼ਵਾਸ਼ੀ ਲੋਕ ਆਪਣੇ ਸਵਾਲਾਂ ਅਨੁਸਾਰ ਫਿੱਟ ਕਰ ਲੈਂਦੇ ਹਨ। ਤੇ ਬਾਬਿਆਂ ਦੀ ਵਾਹ-ਵਾਹ ਹੋ ਰਹੀ ਹੈ।

ਤੇ ਇਹ ਰਿਪੋਰਟ ਲਿਖਣ ਵੇਲੇ ਤਕ ਦੋ ਵੀਰਵਾਰ ਹੋਰ ਲੰਘ ਗਏ, 15 ਮਈ ਵਾਲੇ ਵੀਰਵਾਰ ਭਵਨ ਬਾਬਾ ਰਾਮਾ ਮੰਡੀ ਵਾਲੇ ਪੀਰਖਾਨੇ ਵਿਚ ਰੈਸ਼ਨਲਿਸਟ ਸੁਸਾਇਟੀ ਪੰਜਾਬ ਨੂੰ ਚੈਲਿੰਜ ਕਰਦਾ ਹੋਇਆ ਕਹਿੰਦਾ ਹੈ ਕਿ "ਕੁਝ ਲੋਕ ਇਥੇ ਬੈਠੇ ਹਨ ਜਿਹੜੇ ਪੀਰਾਂ ਫਕੀਰਾ ਦੀਆਂ ਕਰਾਮਾਤਾਂ ਨੂੰ ਨਹੀਂ ਮੰਨਦੇ, ਮੈਂ ਅੱਜ ਲਾਲਾਂ ਵਾਲ ਪੀਰ ਦੀ ਮੱਦਦ ਨਾਲ ਹਰ ਇਕ ਸਵਾਲ ਦਾ ਜਵਾਬ ਦੇ ਸਕਦੇ ਹਾਂ।" ਸੁਸਾਇਟੀ ਦੇ ਦੋ ਮੈਂਬਰ ਉਸ ਸਮੇਂ ਉਥੇ ਹਾਜਰ ਸਨ। ਜੋ ਕਿ ਚੇਲਿਆਂ ਦੇ ਕੰਮ ਢੰਗ ਵਾਰੇ ਵਿਸਥਾਰ ਨਾਲ ਜਾਣਕਾਰੀ ਪ੍ਰਾਪਤ ਕਰਨ ਲਈ ਸੁਸਾਇਟੀ ਵੱਲੋਂ ਭੇਜੇ ਗਏ ਸਨ। ਪੀਰ ਖਾਨੇ ਵਿਚ ਭਵਨ ਨੂੰ ਚੈਲਿੰਜ ਕਰਨ ਨਾਲ ਹਾਲਾਤ ਖਰਾਬ ਹੋ ਸਕਦੇ ਸਨ। ਘਟਨਾਵਾਂ ਨੂੰ ਗਲਤ ਰੰਗਤ ਦਿਤੀ ਜਾ ਸਕਦੀ ਸੀ। ਠੀਕ ਇਸੇ ਗੱਲ ਨੂੰ ਸੋਚ ਕੇ ਅਸੀਂ ਉਸ ਨੂੰ ਸੁਸਾਇਟੀ ਦੇ 10000 ਰੁਪਏ ਦੇ ਇਨਾਮ ਵਾਲਾ ਚੈਲਿੰਜ ਸਾਰੀਆਂ ਸ਼ਰਤਾਂ ਸਮੇਤ ਉਸ ਦੇ ਘਰ ਦੇ ਪਤੇ ਤੇ ਭੇਜ ਦਿਤਾਂ ਸੀ। ਪਰ 3 ਮਹੀਨੇ ਬੀਤ ਜਾਂਣ ਤੇ ਵੀ ਉਸ ਵਲੋਂ ਚੈਲਿੰਜ ਕਬੂਲ ਕਰਨ ਸਬੰਧੀ ਕੋਈ ਜਵਾਬ ਨਹੀਂ ਦਿਤਾ ਗਿਆ। ਇਸ ਤੋਂ ਸਾਫ ਜਾਹਰ ਹੈ ਕਿ ਉਹ ਸੋਸਾਇਟੀ ਦਾ ਸਾਹਮਣਾ ਨਹੀਂ ਕਰ ਸਕਦਾ ਕੇਵਲ ਭੋਲੇ-ਭਾਲੇ ਲੋਕਾਂ ਤੋਂ ਪੈਸੇ ਝਾੜਨ ਵਿਚ ਹੀ ਮਾਹਿਰ ਹੈ।

ਰੈਸ਼ਨੇਲਿਸਟ ਸੋਸਾਇਟੀ ਪੰਜਾਬ
ਇਕਾਈ ਰਾਮਾ ਮੰਡੀ



# ਗੁਆਂਢਣ ਦਾ ਭੂਤ

**ਜਸਪਾਲ ਘਈ**

**ਨੌਵੀਂ** 'ਚ ਪੜ੍ਹਦੀ ਗੁਰਮੀਤ ਤਿੰਨ ਮਹੀਨਿਆਂ ਵਿਚ ਅੱਧੀ ਰਹਿ ਗਈ ਸੀ। ਲਾਲ ਸੂਹਾ ਚਿਹਰਾ ਪੀਲਾ ਵਸਾਰ ਵਰਗਾ, ਹਮੂੰ ਹਸੂੰ ਕਰਦੀਆਂ ਅੱਖਾਂ ਵਿਚ ਭੈਅ ਅਤੇ ਸਹਿਮ ਦੇ ਪਰਛਾਵੇਂ। ਉਹਦਾ ਨਾਂ ਸਕੂਲ ਜਾਣ ਨੂੰ ਜੀਅ ਕਰਦਾ ਤੇ ਨਾਂ ਹੀ ਮਾਸਟਰਾਂ ਦਾ ਪੜ੍ਹਾਇਆ ਕੁਝ ਵੀ ਉਸਦੇ ਪੱਲੇ ਪੈਂਦਾ। ਸਹੇਲੀਆਂ ਵਿਚ ਬੈਠਣੋਂ ਉਠਣੋਂ ਬਿਲਕੁਲ ਰਹਿ ਗਈ ਸੀ। ਅਧੀਂ ਰਾਤੋਂ ਉਹ ਚੀਕਾਂ ਮਾਰ ਮਾਰ ਉਠਦੀ। ਇਕ ਜਨਾਨੀ ਉਸਦੇ ਸੁਪਨੇ 'ਚ ਉਸ ਦੀ ਸੰਘੀ ਨੱਪ ਲੈਂਦੀ ਉਸ ਨੂੰ ਲਗਦਾ ਜਿਵੇਂ ਉਹ ਖਤਮ ਹੋ ਜਾਵੇਗੀ, ਐਨੇ ਉਸ ਦੀ ਭੜਕ ਦੇਕੇ ਅੱਖ ਖੁੱਲ ਜਾਂਦੀ–ਆਲੇ ਦੁਆਲੇ ਮਾਂ ਪਿਉ ਨੂੰ ਵੇਖ ਕੇ ਉਸ ਦੀ ਜਾਨ ਵਿਚ ਜਾਨ ਆਉਂਦੀ। ਉਹ ਥਰ ਥਰ ਕੰਬ ਜਾਂਦੀ। ਦਿਨੇ ਸਾਰਾ ਦਿਨ ਉਹੀ ਜਨਾਨੀ ਉਸ ਦੇ ਮਗਰ ਮਗਰ ਤੁਰੀ ਫ਼ਿਰਦੀ। ਉਸ ਉਹ ਜਿੱਧਰ ਜਾਂਦੀ ਉਸ ਜਨਾਨੀ ਦੀ ਪੈੜ ਚਾਲ ਉਹਨੂੰ ਆਪਣੇ ਪਿਛੇ ਸੁਣਦੀ ਜਦੋਂ ਉਹ ਪਿਛੇ ਮੁੜ ਕੇ ਵੇਖਦੀ ਉਥੇ ਕੁਝ ਵੀ ਨਾ ਹੁੰਦਾ ਕਦੇ ਉਸ ਨੂੰ ਪਿਛੋਂ ਆਵਾਜ਼ਾਂ ਪੈਂਦੀਆਂ।

ਗੁਰਮੀਤ ਰਾਮਪੁਰਾ ਫੂਲ ਦੇ ਨੇੜੇ ਦੇ ਇਕ ਪਿੰਡ ਦੇ ਇਕ ਗਰੀਬ ਬਿਜਲੀ ਕਰਮਚਾਰੀ ਤਰਸੇਮ ਲਾਲ ਦੀ ਤਿੰਨਾਂ ਪੁਤਾਂ ਪਿਛੋਂ ਇਕੋ ਇਕ ਧੀ ਸੀ। ਤਰਸੇਮ ਬਿਜਲੀ ਬੋਰਡ ਵਿਚ ਲਾਈਨ ਮੈਨ ਸੀ। ਸਾਰਾ ਦਿਨ ਪੌੜੀ ਚੁੱਕੀ ਪਲਾਸ ਪੇਚਕਸ ਨਾਲ ਲੋਕਾਂ ਦੀ ਬਿਜਲੀ ਠੀਕ ਕਰਦਾ ਫਿਰਦਾ ਪਰ ਉਸ ਦੇ ਆਪਣੇ ਅੰਦਰ ਹਨੇਰ ਹੋਰ ਗੂੜ੍ਹਾ ਹੁੰਦਾ ਜਾਂਦਾ। ਸਾਰਾ ਦਿਨ ਕੜਕ ਸਰਦੀ ਵਿਚ ਮੁਸ਼ਕਤ ਕਰਨੀ ਅਫਸਰਾਂ ਦੀਆਂ ਝਿੜਕਾਂ ਖਾਣੀਆਂ ਸ਼ਾਮ ਨੂੰ ਘਰੇ ਆਕੇ ਕਬੀਲਦਾਰੀ ਦੀ ਰੇਲਗੀ ਤਾਂਣੀ ਨੂੰ ਸੁਲਝਾਉਣ ਦੇ ਹੀਲੇ ਸੋਚਣਾ, ਇਹੀ ਉਸ ਦਾ ਨਿੱਤ ਦਾ ਕੰਮ ਸੀ ਤਨਖਾਹ ਏਨੀ ਕੁ ਕਿ ਛੇ ਜੀਆਂ ਦੇ ਟੱਬਰ ਦਾ ਗੁਜ਼ਾਰਾ ਮੁਸ਼ਕਲ ਨਾਲ ਤੁਰਦਾ। ਗੁਰਮੀਤ ਦੇ ਰੋਗ ਨੇ ਉਸ ਨੂੰ ਅੱਧਾ ਕਰ ਦਿੱਤਾ। ਉਸ ਨੂੰ ਬੁਢਾਪਾ ਆਪਣੇ ਉਪਰ ਛਾਉਂਦਾ ਲੱਗਿਆ। ਭਰ ਜੁਆਨ ਕੁੜੀ ਬੌਂਦੀਆਂ ਵਾਂਗ ਹੋਈ ਫਿਰਦੀ ਸੀ, ਕੌਣ ਲਵੇਗਾ ਇਸ ਨੂੰ, ਤੀਵੀ ਆਦਮੀ ਸਾਰਾ ਦਿਨ ਸੋਚਦੇ ਰਹਿੰਦੇ।

ਕਿਸੇ ਨੇ ਦੱਸਿਆ "ਇਹਨੂੰ ਤਾ ਓਪਰੀ ਕਸਰ ਐ ਤੁਸੀਂ ਭਾਈ ਕਿਸੇ ਸਿਆਣੇ ਨੂੰ ਵਖਾਓ।" ਉਸਦੇ ਪਿੰਡ ਦੇ ਇਕ ਬੰਦੇ ਨੇ ਦੱਸਿਆ-ਸੰਗਰੂਰ ਕੋਲੇ ਬਾਗੜੀਆਂ ਪਿੰਡ 'ਚ ਇਕ ਸੰਤ ਐ। ਬੜਾ ਮਾਹਰ ਐ ਏਸ ਕੰਮ 'ਚ ਆਪਣੇ ਪਿੰਡ ਤਖਾਣਾਂ ਦੇ ਜੈਲੈ ਨੂੰ ਕਸਰ ਹੁੰਦੀ ਸੀ ਉਹਦੇ ਕੋਲੇ ਲੈ ਗੇ ਟੱਲੀ ਅਰਗਾ ਫਿਰਦੈ ਹੁਣ।" ਤਰਸੇਮ ਆਪਣੀ ਧੀ ਨੂੰ ਬਾਗੜੀਆਂ ਲੈ ਗਿਆ। ਸੰਤ ਨੇ ਦੋ ਦਿਨ ਹਥੌਲਾ ਕੀਤਾ ਪਾਣੀ 'ਚ ਘੋਲ ਕੇ ਤਬੀਤ ਪਿਆਤੇ, ਇਕ ਤਬੀਤ ਗੁਰਮੀਤ ਦੇ ਗਲ ਪੁਆ ਦਿੱਤਾ। ਰੁਪਈਆਂ ਤਿੰਨ ਸੌ ਉੱਡ ਗਿਆ, ਪਰ ਗੁਰਮੀਤ ਦੀ ਬਿਮਾਰੀ ਘਟਣ ਦੀ ਜਗਾ ਵਧਦੀ ਹੀ ਗਈ ਹੁਣ ਉਹ ਅੱਗੇ ਤੋਂ ਜਿਆਦਾ ਕਮਲ ਮਾਰਨ ਲੱਗ ਪਈ। ਟੇਪ ਰਿਕਾਰਡ ਤੇ ਕੋਈ ਗੀਤ ਚਲਦਾ ਹੁੰਦਾ ਤਾਂ ਉਹ ਨੱਚਣ ਲੱਗ ਪੈਂਦੀ ਕਦੇ ਭਾਂਡੇ ਚਲਾ ਚਲਾ ਕੰਧਾਂ ਨਾਲ ਮਾਰਦੀ। ਫਿਰ ਕਿਸੇ ਨੇ ਦੱਸ ਪਾਈ ਕਿ ਤਲਵੰਡੀ ਸਾਬੋ ਇਕ ਸਿਆਣਾ ਹੈ। ਤਰਸੇਮ ਗੁਰਮੀਤ ਨੂੰ ਲੈ ਕੇ ਉਥੇ ਪਹੁੰਚਿਆ। ਉਸ ਨੇ ਵੀ ਹਥੌਲੇ, ਤਬੀਤ ਅਤੇ ਮੰਤਰਾਂ ਦਾ ਚੱਕਰ ਚਲਾਇਆ। ਪਰ ਗੁਰਮੀਤ ਨੂੰ ਭੋਰਾ ਫਰਕ ਨਾਂ ਪਿਆ। ਹੁਣ ਉਹ ਸਿਰ ਮਾਰਦੀ ਤੇ ਬੋਲਦੀ ਕਿ ਉਸ ਵਿਚ ਉਸ ਦੀ ਮਰ ਚੁੱਕੀ ਗੁਆਂਢਣ ਹੈ ਜੋ ਗੁਰਮੀਤ ਨੂੰ ਨਾਲ ਲੈ ਕੇ ਜਾਵੇਗੀ।

ਤਰਸੇਮ ਦੇ ਸਿਰ ਤੇ ਕਰਜ਼ਾ ਵਧਦਾ ਗਿਆ। ਕਬੀਲਦਾਰੀ ਦਾ ਖਰਚਾ ਉੱਤੋਂ ਨਿੱਤ ਦਿਹਾੜੀ ਸਿਆਣਿਆਂ ਕੋਲ ਆਉਣ ਜਾਣਾ ਧਾਗੇ ਤਬੀਤ, ਮੱਥਾ ਟਿਕਾਈ ਦੇ ਖਰਚ ਉਹ ਸਾਰਾ ਦਿਨ ਸੋਚਾਂ 'ਚ ਗੁਆਚਿਆ ਰਹਿੰਦਾ। ਉਸ ਨੂੰ ਲਗਦਾ ਜੇ ਇਸੇ ਤਰਾਂ ਚਲਦਾ ਰਿਹਾ ਤਾਂ ਉਹ ਖੁਦ ਪਾਗਲ ਹੋ ਜਾਵੇਗਾ।

ਤੇ ਫਿਰ ਇਕ ਦਿਨ ਉਸ ਦੇ ਨਾਲ ਬਿਜਲੀ ਬੋਰਡ

ਚ ਕੰਮ ਕਰਦੇ ਬਲਵੰਤ ਨੇਉਸ ਨੂੰ ਦੱਸਿਆ ਕਿ ਉਹ ਕਿ ਤਰਕਸ਼ੀਲ ਸੁਸਾਇਟੀ ਵਾਲਿਆਂ ਤੋਂ ਕੁੜੀ ਦਾ ਇਲਾਜ ਨਹੀਂ ਕਰਵਾਉਂਦਾ। ਫਿਰ ਉਹ ਤਰਕਸ਼ੀਲਾਂ ਬਾਰੇ ਗੱਲਾਂ ਸੁਣਾਉਦਾ। ਉਹ ਵਹਿਮ ਭਰਮ ਭੂਤ ਪ੍ਰੇਤ ਕੁਝ ਨਹੀਂ ਮੰਨਦੇ। ਸਾਧਾਂ ਸਿਆਣਿਆਂ ਚੇਲਿਆਂ ਦੇ ਬੜੇ ਪੋਲ ਖੋਲਦੇ ਐ। ਪਿੰਡਾਂ ਚ ਜਲਸੇ ਕਰਦੇ ਲੋਕਾਂ ਨੂੰ ਸਮਝਾਉਂਦੇ ਐ ਕਿ ਕਿਉਂ ਇਹਨਾਂ ਵਿਹਲੜਾਂ ਨੂੰ ਆਪਣੀ ਖੂਨ ਪਸੀਨੇ ਦੀ ਕਮਾਈ ਲੁਟਾਉਂਦੇ ਓ। ਇਹਨਾਂ ਕੋਲੇ ਕੱਖ ਨੀਂ। ਉਹਨੂੰ ਇਹ ਗੱਲਾਂ ਚੰਗੀਆਂ ਚੰਗੀਆਂ ਲਗਦੀਆਂ। ਸਿਆਣਿਆਂ ਨੂੰ ਘਰ ਖਵਾ ਖਵਾ ਕੇ ਉਸਨੇ ਆਪਣੇ ਸਿਰ ਕਰਜ਼ਾ ਚੜ੍ਹਾ ਲਿਆ ਸੀ ਕੁੜੀ ਓਵੇਂ ਦੀ ਓਵੇਂ। ਉਹਲੇ ਬਲਵੰਤ ਨਾਲ ਸਲਾਹ ਬਣਾਈ ਤੇ ਦੋਨੋਂ ਰਾਮਪੁਰਾ ਵਲ ਤਰਕਸ਼ੀਲ ਸੁਸਾਇਟੀ ਦੇ ਸੈਕਟਰੀ ਕੇਵਲ ਜੀਦਾ ਕੋਲ ਚਲੇ ਗਏ, ਕੇਵਲ ਨੇ ਪੂਰਾ ਇੱਕ ਘੰਟਾ ਲਾਕੇ ਉਨ੍ਹਾਂ ਨੂੰ ਸਮਝਾਇਆ ਕਿ ਕਿਵੇਂ ਮਾਨਸਿਕ ਰੋਗ ਪੈਦਾ ਹੁੰਦੇ ਹਨ ਅਤੇ ਕਿਵੇਂ ਮਨੋਵਿਗਿਆਨਕ ਤਰੀਕੇ ਨਾਲ ਇਨ੍ਹਾਂ ਦਾ ਇਲਾਜ ਹੋ ਸਕਦਾ ਹੈ। ਉਸਨੇ ਸਾਧਾਂ, ਚੇਲਿਆਂ, ਸਿਆਣਿਆਂ ਦੀ ਠੱਗੀ ਅਤੇ ਦੁਕਾਨਦਾਰੀ ਨੂੰ ਖੂਬ ਨੰਗਿਆਂ ਕੀਤਾ ਅਤੇ ਗੁਰਮੀਤ ਨੂੰ ਵੇਖਣ ਦਾ ਸਮੇਂ ਵੀ ਦਿੱਤਾ।

ਮਿਥੇ ਸਮੇਂ ਤੇ ਸੁਸਾਇਟੀ ਵੱਲੋਂ ਕੇਵਲ ਅਤੇ ਅਜਮੇਰ ਅਲਕੜਾ ਤਰਸੇਮ ਦੇ ਘਰ ਪਹੁੰਚੇ। ਪੀਲੀ ਭੂਕ ਹੋਈ ਗੁਰਮੀਤ ਨੂੰ ਵੇਖਿਆ ਉਸ ਨੂੰ ਇਕੱਲਿਆਂ ਬਿਠਾ ਕੇ ਪੂਰੀ ਤਸੱਲੀ ਦਿੱਤੀ। ਗੁਰਮੀਤ ਦੀ ਮਾਂ ਤੋਂ ਗੱਲਾਂ ਪੁੱਛੀਆਂ। ਕੇਵਲ ਨੇ ਘਰਦਿਆਂ ਨੂੰ ਦੱਸਿਆ ਕਿ ਉਨ੍ਹਾਂ ਦੀ ਕੁੜੀ ਨੂੰ ਕੋਈ ਪ੍ਰੇਤ ਛਾਇਆ ਨਹੀਂ ਕਿਉਂਕਿ ਇਹ ਸਭ ਫਰਜ਼ੀ ਗੱਲਾਂ ਹਨ। ਗੁਰਮੀਤ ਨੂੰ ਮਾਨਸਿਕ ਰੋਗ ਹੈ। ਉਨ੍ਹਾਂ ਦੀ ਗੁਆਂਢਣ ਨਾਲ ਗੁਰਮੀਤ ਦਾ ਕਾਫ਼ੀ ਪਿਆਰ ਸੀ। ਜਦੋਂ ਅਚਾਨਕ ਉਹ ਮਰ ਗਈ ਤਾਂ ਗੁਰਮੀਤ ਨੂੰ ਉਸ ਦਾ ਸਦਮਾ ਪੁੱਜਾ, ਉਸ ਦਾ ਮਨ ਹਰ ਵੇਲੇ ਉਸੇ ਬਾਰੇ ਸੋਚਦਾ ਰਹਿੰਦਾ ਸੀ। ਉਸ ਨੂੰ ਸਪਨੇ ਚ ਉਹ ਦਿਸਦੀ ਅਤੇ ਉਸ ਦੀ ਪੈੜ ਚਾਲ ਦਾ ਭੁਲੇਖਾ ਪੈਂਦਾ ਜੋ ਉਸਦਾ ਵਹਿਮ ਹੁੰਦਾ ਸੀ। ਸਿਆਣਿਆਂ ਅਤੇ ਆਂਢ ਗੁਆਂਢ ਨੇ ਗੁਰਮੀਤ ਨੂੰ ਇਹ ਜਚਾ ਦਿੱਤਾ ਕਿ ਉਸ ਨੂੰ ਮਰ ਚੁੱਕੀ ਗੁਆਂਢਣ ਸਾਮੋਂ ਦੀ ਕਸਰ ਹੋ ਗਈ ਹੈ।

ਅਜਮੇਰ ਅਲਕੜੇ ਨੇ ਗੁਰਮੀਤ ਸੰਮੋਹਨੀ ਨੀਂਦ ਵਿਚ ਲਿਆ ਕੇ ਸਮਝਾਇਆ ਕਿ ਹੁਣ ਕੋਈ ਗੁਆਂਡਣ ਤੇਰਾ ਪਿੱਛਾ ਨਹੀਂ ਕਰੇਗੀ। ਤੂੰ ਠੀਕ ਠਾਕ ਹੈਂ। ਤੈਨੂੰ ਕੁੱਝ ਨਹੀਂ ਹੋਵੇਗਾ ਅੱਗੇ ਨੂੰ ਤੂੰ ਨਹੀਂ ਡਰੇਗੀ ਉਸ ਦੇ ਅਚੇਤ ਮਨ 'ਚ ਪਿਆ ਵਹਿਮ ਉਠ ਗਿਆ।

ਕੁਝ ਦਿਨਾਂ ਬਾਅਦ ਬਲਵੰਤ ਤਰਸੇਮ ਨੂੰ ਮਿਲਿਆ। ਤਰਸੇਮ ਦਾ ਚਿਹਰਾ ਖੁਸ਼ ਸੀ-ਜਿਵੇਂ ਹੌਲਾ ਫੁੱਲ ਹੋਵੇ। ਉਸ ਨੇ ਦੱਸਿਆ ਕਿ ਉਸ ਦਿਨ ਤੋਂ ਬਾਅਦ ਗੁਰਮੀਤ ਬਿਲਕੁਲ ਠੀਕ ਠਾਕ ਹੈ ਅਤੇ ਉਹ ਸਕੂਲ ਵੀ ਜਾਂਦੀ ਹੈ। ਬੜੀ ਹੈਰਾਨੀ ਨਾਲ ਉਸ ਨੇ ਬਲਵੰਤ ਨੂੰ ਕਿਹਾ—ਯਾਰ ਇਹ ਕੰਜਰ ਦੇ ਸਾਧ ਸਿਆਣੇ ਐਵੇਂ ਹੀ ਲੁੱਟ ਲੁੱਟ ਖਾਈ ਜਾਂਦੇ ਐ। ਜੇ ਪਹਿਲਾਂ ਤੂੰ ਮੈਨੂੰ ਸਿੱਧੇ ਰਾਹ ਪਾ ਦਿੱਤਾ ਹੁੰਦਾ ਤਾਂ ਕਿੰਨੇ ਪੈਸੇ ਬਚ ਜਾਂਦੇ। ਕੁੜੀ ਵੀ ਨਾਂ ਐਨੀ ਔਖੀ ਹੁੰਦੀ।

(ਸਫਾ 19 ਦੀ ਬਾਕੀ)

ਦੇ ਡੇਰੇ, ਜਾਦੂ-ਟੂਣੇ ਕਰਨ ਵਾਲਿਆਂ ਦੀ ਚੌਧਰ, ਓਪਰੀ ਕਸਰ ਤੇ ਭੂਤ-ਚੁੜੇਲਾਂ ਕੱਢਣ ਵਾਲਿਆਂ ਦੀਆਂ ਗੱਦੀਆਂ, ਧਾਗੇ-ਤਵੀਤ ਕਰਨ ਵਾਲਿਆਂ ਦਾ ਕਾਰੋਬਾਰ ਅਤੇ ਜਗਰਾਤੇ ਕਰਨ ਵਾਲਿਆਂ ਦਾ ਰੋਜਗਾਰ ਜੇ ਕਾਇਮ ਹੈ, ਤਾਂ ਉਹਨਾਂ ਦੇ ਸਿਰ ਤੋਂ ਹੈ, ਜਿਹੜੇ ਆਪ ਵਹਿਮਾਂ ਵਿਚ ਫਸੇ ਹੋਏ ਹਨ. ਤੇ ਹੋਰਾਂ ਨੂੰ ਗਲਤ ਪ੍ਰੇਰਨਾ ਦੇ ਕੇ ਇਸ ਦਲਦਲ ਵਿਚ ਫਸਾ ਰਹੇ ਹਨ।

ਸਾਡੀਆਂ ਧਾਰਮਿਕ ਸੰਸਥਾਵਾਂ ਵੀ ਨਰੋਈ ਸੇਧ ਦੇਣ ਦੀ ਥਾਂ ਪਾਖੰਡ ਫੈਲਾਉਣ ਅਤੇ ਦਿਖਾਵਾ ਕਰਨ ਵਿਚ ਹੀ ਰੁੱਝੀਆਂ ਹੋਈਆਂ ਨਜ਼ਰ ਆ ਰਹੀਆਂ ਹਨ। ਧਾਰਮਿਕ ਅਸਥਾਨਾਂ ਦੇ ਕਰਤਾ-ਧਰਤਾ ਸ਼ਾਮ-ਸਵੇਰੇ ਅੜੇ-ਅੜੀ ਲਾਊਡ-ਸਪੀਕਰ ਲਾ ਕੇ ਅਜਿਹਾ ਅੜਾਟ ਪਾਉਂਦੇ ਹਨ, ਤੌਬਾ ! ਤੌਬਾ ! ਕਿਰਤੀ-ਕਾਮਿਆਂ ਨੂੰ ਬੇਚੈਨ ਕਰਕੇ ਉਨ੍ਹਾਂ ਦੀ ਨੀਂਦ ਖਰਾਬ ਕਰਨ ਦਾ ਪੁੰਨ ਖੱਟਿਆ ਜਾ ਰਿਹਾ ਹੈ। ਵਿਦਿਆਰਥੀਆਂ ਦੇ ਪੜਣ ਦੇ ਸਮੇਂ ਦਾ ਖੂਨ ਕਰਕੇ ਜਨੂੰਨੀ ਝੱਲ ਉਤੋਂ ਕੁਰਬਾਨ ਕੀਤਾ ਜਾ ਰਿਹਾ ਹੈ। ਬੁੱਲ੍ਹੇ ਸ਼ਾਹ ਜਿਹੇ ਬੰਦੇ ਦੀ ਉਡੀਕ ਕਰ ਰਹੇ ਹਾਂ ਜੋ ਨਿਧੜਕ ਆਖ ਸਕੇ :-

"ਮਸਜਿਦ ਦੇ ਵਿਚ ਕਾਫ਼ਰ ਰਹਿੰਦੇ,
ਠਾਕਰ ਦੁਆਰੇ ਠੱਗ।
ਬੁੱਲ੍ਹਿਆ ਆਸ਼ਕ ਰਹਿਣ ਅਲੱਗ।"



# ਸਰਗਰਮੀਆਂ

### ਇੱਕ ਲੱਖ ਭੂਤਾਂ ਦੀ ਫ਼ੌਜ ਦੇ ਕਮਾਂਡਰ ਵਲੋਂ ਸ਼ਰੇਆਮ ਮੁਆਫ਼ੀ

**ਲੋਹੀਆ ਖਾਸ** :–ਬੀਤੇ ਦਿਨ 16 ਅਪਰੈਲ ਦੀ ਰਾਤ ਨੂੰ ਇੱਕ 'ਬਾਬਾ ਜੀ' ਕਰਨਾਲ ਤੋਂ ਆਏ ਹੋਏ ਸਨ। ਉਹਨਾ ਦਾ ਦਾਅਵਾ ਸੀ ਕਿ ਉਹਨਾ ਕੋਲ ਇੱਕ ਲੱਖ ਭੂਤਾਂ ਦੀ ਫ਼ੌਜ ਹੈ। ਜੋ ਕਿ ਦੁਨੀਆਂ ਦੇ ਕੋਨੇ ਕੋਨੇ ਵਿਚ ਫ਼ੈਲੀ ਹੋਈ ਹੈ। ਫ਼ੌਜ ਬਾਬਾ ਜੀ ਦੇ ਰਾਹ ਵਿਚ ਅੜ੍ਹਚਨਾਂ ਪਾਉਣ ਵਾਲਿਆਂ ਵਿਰੁਧ ਵਰਤੀ ਜਾਦੀ ਹੈ। ਬਾਬਾ ਜੀ ਉਸ ਫੌਜ ਦੇ ਕਮਾਂਡਰ ਹਨ। ਇਸ ਡਰਾਉਣੇ ਪ੍ਰਚਾਰ ਨਾਲ ਇਲਾਕੇ ਵਿਚ ਭੈ-ਮਈ ਵਾਤਾਵਰਣ ਬਣ ਗਿਆ। ਬਾਬਾ ਜੀ ਵਲੋਂ ਸਧਾਰਣ ਲੋਕਾਂ ਦੀਆਂ ਬੁਨਿਆਦੀ ਸਮਸਿਆਵਾਂ (ਗ਼ਰੀਬੀ ਬੇਰੁਜ਼ਗਾਰੀ. ਭਰਿਸ਼ਟਾਚਾਰੀ) ਦਾ ਹੱਲ ਖੰਡ ਲੈਚੀਆਂ ਰਾਹੀਂ ਕਰ ਕੇ, ਲੋਕਾਂ ਦੇ ਲਹੂ-ਪਸੀਨੇ ਦੀ ਕਮਾਈ ਨੂੰ ਭੇਟਾ ਦੇ ਰੂਪ ਵਿੱਚ ਹਜ਼ਾਰਾਂ ਰੁਪੈ ਇੱਕਠੇ ਕਰਨੇ ਸ਼ੁਰੂ ਕਰ ਦਿੱਤੇ। ਇਸੇ ਮੌਕੇ ਤੇ ਤਰਕਸ਼ੀਲ ਜਥੇਬੰਦੀ ਦੇ ਮੈਂਬਰ ਵੀ ਬਾਬਾ ਜੀ' ਦੀ ਪੜਤਾਲ ਕਰਨ ਲਈ ਪੰਡਾਲ ਵਿੱਚ ਪੁੱਜ ਗਏ। ਸਭ ਤੋਂ ਪਹਿਲਾਂ ਵੱਖ-ਵੱਖ ਮੈਂਬਰਾਂ ਵੱਲੋਂ 'ਬਾਬਾ ਜੀ' ਨੂੰ ਆਪਣੀਆਂ ਛੇ ਸਮੱਸਿਆਵਾਂ ਦਾ ਹੱਲ ਦੱਸਣ ਕਿਹਾ ਗਿਆ। ਪਰ ਬਾਬਾ ਜੀ ਨੇ ਸੁਸਾਇਟੀ ਦੇ ਮੈਂਬਰਾਂ ਨੂੰ ਵੀ ਉਹੀ ਖੰਡ ਤੇ ਇਲ ਚੀਆਂ ਦਿੱਤੀਆ ਗਈਆਂ ਅਤੇ ਗਿਆਰਾਂ ਰੁਪੈ ਹਰ ਮੈਂਬਰ ਕੋਲੋਂ ਫੀਸ ਮੰਗੀ ਗਈ। ਪਰ ਕਿਉਂਕਿ ਸਮੱਸਿਆਵਾਂ ਹੀ ਗ਼ਲਤ ਦੱਸੀਆਂ ਗਈਆਂ ਸਨ ਇਸ ਲਈ ਉਹਨਾਂ ਦਾ ਹੱਲ ਵੀ ਗਲਤ ਹੀ ਸੀ। ਫਿਰ ਸੁਸਾਇਟੀ ਦੇ ਸੈਕਟਰੀ ਸ਼੍ਰੀ ਵਿਪਨ ਕੁਮਾਰ ਵਲੋਂ ਪੰਡਾਲ ਵਿੱਚ ਖੜੇ ਹੋ ਕੇ ਬਾਬਾ ਜੀ ਦੇ ਫਰਾਡ ਦਾ ਪਰਦਾ ਕੀਤਾ ਕਿ ਕਿਵੇਂ ਇਹ ਪਖੰਡੀ ਲੋਕਾਂ ਨੂੰ ਮਾਨਸਿਕ ਤੌਰ ਅਖੌਤੀ ਗੈਬੀ ਸ਼ਕਤੀਆ ਤੋਂ ਡਰਾ ਕੇ, ਸਧਾਰਣ ਲੋਕਾਂ ਭੂਤਾਂ, ਪ੍ਰੇਤਾਂ, ਅਤੇ ਮੰਤਰਾਂ-ਜੰਤਰਾਂ, ਟੂਣਿਆਂ ਵਿੱਚ ਪਾ ਕੇ ਆਪਣਾਂ ਪੇਟ ਪਾਲਦੇ ਹਨ। ਲੋਕਾਂ ਨੂੰ ਅਪੀਲ ਕੀਤੀ ਗਈ ਅਜਿਹੇ ਬਾਬਿਆਂ ਤੋਂ ਸੁਚੇਤ ਰਹਿਣ। ਕਪੜੇ ਕੱਟਣ ਜਾਂ ਉਹਨਾਂ ਨੂੰ ਅੱਗ ਲੱਗਣ, ਘਰਾਂ ਵਿੱਚ ਪੱਥਰ, ਇੱਟਾਂ ਡਿਗਣ ਪਿੱਛੇ ਕਿਸੇ ਗੈਬੀ ਸ਼ਕਤੀ ਦਾ ਹੱਥ ਨਹੀਂ ਹੁੰਦਾ ਸਗੋਂ ਇਹ ਮਾਨਸਿਕ ਬੀਮਾਰੀਆਂ ਹੀ ਹੁੰਦੀਆਂ ਹਨ। ਜਿਸਦਾ ਸੁਸਾਇਟੀ ਮੁਫ਼ਤ ਇਲਾਜ ਕਰਦੀ ਹੈ। ਉਸ ਤੋਂ ਬਾਦ ਬਾਬਾ ਜੀ ਕੋਲੋ ਕੰਨਾਂ ਨੂੰ ਹੱਥ ਲਗਵਾ ਕੇ ਸ਼ਰੇਆਮ ਲੋਕਾਂ ਸਾਹਮਣੇ ਮੁਆਫੀ ਮੰਗਵਾਈ ਗਈ।

ਵੱਲੋਂ
ਵਿਪਨ ਕੁਮਾਰ ਸੈਕਟਰੀ R.S.P
ਲੋਹੀਆਂ ਖਾਸੋਂ

### ਭਰੀ ਸੱਥ 'ਚ ਪਖੰਡੀ ਸਾਧ ਦਾ ਪਰਦਾ ਫਾਸ਼

**ਮਹਿਲਾਂ ਚੌਂਕ :-**

ਇਥੋਂ 10 ਕਿ: ਮੀ: ਦੂਰ ਪਿੰਡ ਕਟੋਲਾ ਵਿਖੇ ਪਖੰਡੀ ਸਾਧ ਦਾ ਪਰਦਾ ਫਾਸ਼ ਕੀਤਾ ਗਿਆ ਮਿਤੀ 8,6.86 ਨੂੰ ਰੈਸ਼ਨਲਿਸਟ ਸੁਸਾਇਟੀ ਮਹਿਲਾਂ ਚੌਂਕ ਦੀ ਟੀਮ ਪ੍ਰਧਾਨ ਸੁਖਜੀਤ ਸਿੰਘ ਅਤੇ ਰਜਿੰਦਰ ਸਿੰਘ ਸੂਬਾ ਸਕੱਤਰ ਦੀ ਅਗਵਾਈ ਹੇਠ ਪਿੰਡ ਰੋਟਲਾ ਗਈ ਜਿੱਥੇ ਕਿ ਪਾਖੰਡੀ ਸੁਖਦੇਵ ਰਾਮ ਕਾਫੀ ਲੰਮੇ ਸਮੇ ਤੋਂ ਸੁਸਾਇਟੀ ਖਿਲਾਫ ਪਰਚਾਰ ਕਰਦਾ ਸੀ ਅਤੇ ਆਪਣੇ ਕੋਲ ਗੈਬੀ ਸ਼ਕਤੀ ਹੋਣ ਦਾਅਵਾ ਕਰਦਾ ਸੀ। ਸੁਸਾਇਟੀ ਮੈਂਬਰਾਂ ਨੂੰ ਦੇਖ ਕੇ ਪਾਖੰਡੀ ਨੇ ਖਿਸਕਣ ਦੀ ਕੋਸ਼ਿਸ਼ ਕੀਤੀ ਪਰ ਪਿੰਡ ਦੇ ਲੋਕਾਂ ਨੇ ਘੇਰ ਕੇ ਇੱਕਠ ਵਿੱਚ ਆਉਣ ਲਈ ਮਜਬੂਰ ਕੀਤਾ। ਜਿਥੇ ਉਹ ਕੋਈ ਵੀ ਗੈਬੀ ਸ਼ਕਤੀ ਦਿਖਾਉਣ ਤੋਂ ਸਾਫ ਮੁੱਕਰ ਗਿਆ ਅਤੇ ਪਖੰਡ ਨੂੰ ਇਕ ਦੁਕਾਨਦਾਰੀ ਕਹਿ ਕੇ ਲੋਕਾਂ ਤੋਂ ਖਹਿੜਾਂ ਛਡਵਾਇਆ। ਅੱਗੇ ਤੋਂ ਸੁਸਾਇਟੀ ਖਿਲਾਫ ਪ੍ਰਚਾਰ ਕਰਨ ਦੀ ਲੋਕਾਂ ਸਾਹਮਣੇ ਮੁਆਫੀ ਮੰਗੀ।

ਰੈਸ਼ਨੇਲਿਸਟ ਸੁਸਾਇਟੀ
ਇਕਾਈ ਮਹਿਲਾਂ ਚੌਕ

### ਪਿੰਡ ਭਬਾਤ ਦੇ ਪੁੱਛਾਂ ਦੇਣ ਵਾਲੇ ਪੰਡਤ ਚ "ਗੈਬੀ ਸ਼ਕਤੀ" ਉਸ ਦੇ ਸਿਰ ਚੜ ਕੇ ਬੋਲੀ

ਸਮਰਾਲਾ :— ਬੀਤੇ ਦਿਨ ਗਰਾਮ ਪੰਚਾਇਤ ਦੇ ਸੱਦੇ ਤੇ ਤਰਕਸੀਲਾਂ ਦੀ ਸੁਸਾਇਟੀ ਦੇ ਸਮਰਾਲਾ ਤੇ ਰੋਪੜ

ਦੇ ਮੈਂਬਰ ਚੰਡੀਗੜ ਤੋਂ 10 ਕਿ: ਮੀ: ਦੂਰ ਪਿੰਡ ਭਬਾਤ ਵਿਖੇ ਪੁੱਜੇ। ਸਸਾਇਟੀ ਮੈਂਬਰਾਂ ਨੇ ਅਜੇ ਆਪਣੀ ਜਾਣ ਧਹਿਚਾਣ ਹੀ ਕਰਵਾਈ ਸੀ ਕਿ ਪੰਡਤ ਰਾਜਕੁਮਾਰ ਜੋ ਕਿ ਕਿਸੇ ਚੰਡੀ ਦੇ ਪਾਠ ਕਰਕੇ ਪਰਾਪਤ ਕੀਤੀ ਸ਼ਕਤੀ ਦਾ ਦਾਅਵਾ ਕਰਦਾ ਸੀ, ਚੁੱਪ ਕਰਕੇ ਖਿਸਕ ਗਿਆ।

ਪਿੰਡ ਵਿਚਲੇ ਕਿਸੇ ਉਘੇ ਸਿਆਸਤਦਾਨ ਦੇ ਘਰੇ ਹੋਮ ਸੈਕਟਰੀ, ਡੀ, ਆਈ. ਜੀ, ਤੇ ਹੋਰ ਉਚ ਅਧਿਕਾਰੀਆਂ ਨੂੰ ਟੈਲੀਫੋਨ ਕਰ ਦਿੱਤਾ ਅਤੇ ਆਪਣੇ ਬਦਨਾਮ ਹੋ ਚੁੱਕੇ ਪੁੱਛਾਂ ਦੇਣ ਨੂੰ ਬਿਜਨਸ ਨੂੰ ਬਚਾਉਣ ਦੀ ਨਾਕਾਮ ਕੋਸ਼ਿਸ਼ ਕਰਦਿਆਂ ਮਸਲੇ ਨੂੰ ਫ਼ਿਰਕੂ ਰੰਗਤ ਦੇਣ ਦਾ ਯਤਨ ਕੀਤਾ।

ਪੰਡਤ ਦੇ ਘਰ ਸਰਪੰਚ, ਪੰਚਾਇਤ ਮੈਬਰਾਂ ਤੇ ਪੁਲਿਸ ਕਰਮਕਾਰੀਆਂ ਦੀ ਹਾਜਰੀ ਵਿਚ ਗਲਬਾਤ ਹੋਈ। ਪੰਡਤ ਨੇ ਪਹਿਲਾਂ ਤਾਂ ਬਿਨਾ ਦੁਆਈ ਤੋ ਮਿੱਟੀ ਤੇ ਮੰਤਰ ਨਾਲ ਮਰੀਜ਼ ਰਾਜੀ ਕਰਨ ਦੀ ਫੜ ਮਾਰੀ ਪਰ ਸੁਸਾਇਟੀ ਵਲੋਂ ਇਸ ਨੂੰ ਅਮਲੀ ਰੂਪ ਵਿਚ ਕਰ ਦਿਖਾਉਣ ਲਈ ਕਹਿਣ ਤੇ ਉਹ ਬੁਖਲਾਹਟ ਵਿਚ ਆ ਗਿਆ। ਸੁਸਾਇਟੀ ਵੇਲੋ ਲਿਖਤੀ ਤੌਰ ਤੇ ਦਿਨ ਤਹਿ ਕਰਨ ਦੀ ਮੰਗ ਕਰਨ ਤੇ ਉਹ ਇਸ ਤੋਂ ਉਝ ਹੀ ਮੁਕਰ ਗਿਆ। ਪਿੰਡ ਵਿਚ ਪਹਿਲਾਂ ਹੀ ਇਹ ਆਮ ਚਰਚਾ ਸੀ ਇਸ ਦਾ ਧੰਦਾਂ ਸਿਆਸਤਦਾਨਾਂ ਤੇ ਉਚ ਅਧਿਕਾਰੀਆਂ ਦੀ ਛਤਰਛਾਇਆ ਹੇਠ ਚਲਦਾ ਹੈ।

ਸੋ ਹੋਰ ਫੋਰਸ ਆ ਜਾਣ ਤੇ ਪੰਡਤ ਤੇ ਸੋਸਾਇਟੀ ਮੈਂਬਰਾਂ ਦੋਹਾਂ ਧਿਰਾਂ ਨੂੰ ਸੁਹਾਣੇ ਠਾਣੇ ਵਿਚ ਲਿਆਦਾ ਗਿਆ ਰਾਤ ਭਰ ਸੁਸਾਇਟੀ ਮੈਂਬਰਾ ਨੂੰ ਠਾਣੇ ਵਿੱਚ ਰੱਖਿਆ ਗਿਆ। ਭਾਵੇਂ ਸਬੰਧਤ ਲੋਕਲ ਪੁਲਿਸ ਅਧਿਕਾਰੀਆਂ ਤੇ ਮੁਲਾਜਮਾਂ ਦੀ ਰਵਈਆ ਬਹੁਤ ਸਰਾਹੁਣ ਯੋਗ ਸੀ ਫ਼ਿਰ ਵੀ ਉਪਰੋ ਟੈਲੀਫੋਨਾਂ ਕਰਕੇ ਡੀ. ਐਸ. ਪੀ. (ਹੈਡ ਕੁਆਟਰ) ਤੇ ਡੀ. ਐਸ. ਪੀ. ਮੋਹਾਲੀ ਸਪੈਸ਼ਲੀ ਤਪਤੀਸ਼ ਲਈ ਪੁੱਜੇ ਉਹਨਾਂ ਦੇ ਸੋਸਾਇਟੀ ਦੇ ਮਿਸ਼ਨ ਬਾਰੇ ਪੁਛਣ ਤੇ ਸੋਸਾਇਟੀ ਨੁਮਾਇੰਦਿਆਂ ਵਲੋਂ ਦਿਤੇ ਸਪਸ਼ਟੀ ਕਰਨ ਤੋ ਇਹ ਅਧਿਕਾਰੀ ਵੀ ਬਹੁਤ ਪ੍ਰਭਾਵਿਤ ਹੋਏ ਤੇ ਕਹਿਣ ਲਗੇ ਕਿ ਭਾਰਤ ਦੇ ਲੋਕ ਹੀ ਮੂਰਖ ਹਨ, ਜਿਹੜੇ ਇਸ ਤਰ੍ਹਾਂ ਲੁੱਟੇ ਜਾ ਰਹੇ ਹਨ।

ਇਸ ਉਪਰੰਤ ਅਸ. ਐਚ. ਓ ਤੇ ਏ. ਐਸ. ਆਈ ਦੇ ਕਹਿਣ ਤੇ ਅਤੇ ਉਨਾ ਦੀ ਮੌਜੂਦਗੀ ਵਿਚ ਸੋਸਾਇਟੀ ਨੁਮਾਇੰਦਿਆਂ ਨੇ ਫਿਰ ਪੰਡਤ ਰਾਜਕੁਮਾਰ ਨਾਲ ਗਲ ਕੀਤੀ ਜਿਥੇ ਉਹ ਸਾਫ ਤੌਰ ਤੇ ਮੰਨਿਆ ਕਿ ਜੰਤਰ, ਮੰਤਰ, ਜਾਦੂ ਟੂਣਾਂ, ਅਪੰਦ ਸਭ ਪਖੰਡ ਹਨ। ਫਿਰ ਵੀ ਪੰਡਤ ਦੀ ਸੈਕਟਰੀਏਟ ਵਿਚਲੀ ਗੈਬੀ ਸ਼ਕਤੀ ਵਲੋਂ ਹੁਕਮ ਆਉਣ ਤੇ ਹੀ ਜਾਣ ਦਿਤਾ।

ਪ੍ਰੈਸ ਨੂੰ ਜਾਣਕਾਰੀ ਦਿੰਦਆਂ ਸੋਸਾਇਟੀ ਦੇ ਨੁਮਾਇੰਦਿਆਂ ਤਰਲੋਚਨ ਸਿੰਘ, ਸੁਖਮਿੰਦਰ ਸਿੰਘ ਬਾਗੀ ਤੇ ਦਲਬੀਰ ਸਿੰਘ ਨੇ ਦਸਿਆ ਕਿ ਸੋਸਾਇਟੀ ਵਲੋਂ 250 ਦੇ ਕਰੀਬ ਪੰਚਾਇਤਾਂ ਨੂੰ ਚਿੱਠੀਆਂ ਕੱਢੀਆਂ ਸਨ ਕਿ ਗੈਬੀ ਸ਼ਕਤੀ ਦਾ ਦਾ ਦਾਅਵਾ ਕਰਨ ਵਾਲਿਆਂ ਨੂੰ ਸੋਸਾਇਟੀ ਦੀਆਂ ਸ਼ਰਤਾਂ ਮੰਨਣ ਲਈ ਕਹੋ। ਇਸੇ ਵਿਚੋ ਹੀ ਤਬਾਤ ਦੀ ਪੰਚਾਇਤ ਨੇ ਸੱਦਿਆ ਸੀ। ਸੋਸਾਇਟੀ ਨੁਮਾਇੰਦਿਆਂ ਨੇ ਕਿਹਾ ਕਿ ਉਪਰੋਕਤ ਕੇਸ ਵਿੱਚ ਸੋਸਾਇਟੀ ਦੇ ਵਿਚਾਰਾਂ ਦੀ ਬੜੀ ਭਾਰੀ ਜਿੱਤ ਹੋਈ ਹੈ। ਸੋਸਾਇਟੀ ਨੇ ਅਪਣੇ ਦਿੱਤੇ ਦਾਅਵੇ ਨੂੰ ਮੁੜ ਦੁਹਾਇਆ ਕਿ ਪਖੰਡੀਆਂ ਵਿਰੁਧ ਅਪਣੀ ਵਿਚਾਰ-ਧਾਰਕ ਜਦੋ ਜਹਿਦ ਦ੍ਰਿੜਤਾਂ ਨਾਲ ਜਾਰੀ ਰਖੇਗੀ।

ਤਰਲੋਚਨ

## ਰੇਸ਼ਨੇਲਿਸਟ ਸੁਸਾਇਟੀ ਰਾਮਪੁਰਾ ਇਕਾਈ ਵਲੋਂ ਪਿੰਡਾਂ ਤੇ ਸਕੂਲਾਂ ਵਿੱਚ ਪ੍ਰੋਗਰਾਮਾਂ ਦੀ ਲੜੀ

ਪਿੱਛਲੇ ਕੁੱਝ ਸਮੇਂ ਦੌਰਾਨ ਰਾਮਪੁਰਾ ਇਕਾਈ ਵਲੋਂ ਗਿਲ ਕਲਾਂ, ਰਾਮਪੁਰਾ ਪਿੰਡ, ਰਾਮਪੁਰਾ ਫੂਲ ਸ਼ਹਿਰ, ਪੂਹਲਾਂ ਤੇ ਮਹਿਰਾਜ ਵਿਖੇ ਰਾਤ ਨੂੰ ਲੋਕਾਂ ਦੇ ਇਕੱਠ ਸੱਦ ਕੇ ਆਪਣੇ ਪ੍ਰੋਗ੍ਰਾਮ ਪੇਸ਼ ਕੀਤੇ। ਜਾਦੂ (ਹੱਥਫੇਰੀ) ਦੇ ਟਰਿਕਾਂ ਰਾਹੀਂ ਪ੍ਰੋਗ੍ਰਾਮ ਨੂੰ ਰੋਚਿਕ ਬਣਾਉਂਦਿਆਂ ਆਮ ਜਨਤਾ ਵਿਚ ਪਾਏ ਜਾਂਦੇ ਵਹਿਮ, ਭਰਮ ਤੇ ਅੰਧ ਵਿਸ਼ਵਾਸ਼ ਖਿਲਾਫ ਪ੍ਰਚਾਰ ਕੀਤਾ ਗਿਆ। ਸੁਸਾਇਟੀ ਦੇ ਬੁਲਾਰਿਆਂ ਵਲੋਂ ਸਾਧੂ, ਸੰਤਾਂ, ਚੇਲਿਆਂ ਆਦਿ ਦੀ ਲੁੱਟ ਤੋਂ ਬਚਣ ਤੇ ਆਪਣੀ ਸੋਚ ਵਿਚ ਤਰਕਸ਼ੀਲਤਾ ਲਿਆਉਣ ਲਈ ਲੋਕਾਂ ਨੂੰ ਜ਼ੋਰਦਾਰ ਅਪੀਲ ਕੀਤੀ ਗਈ।

**ਸਕੂਲਾਂ ਬਾਰੇ** :—ਸੁਸਾਇਟੀ ਨੇ ਨੋਟ ਕੀਤਾ ਕਿ ਪਿੰਡਾਂ ਵਿੱਚ ਵੱਡੇ ਇਕਠ ਕਰਕੇ ਹਰ ਤਰ੍ਹਾਂ ਦੀ ਪੀੜ੍ਹੀ ਦੇ ਲੋਕਾਂ ਨੂੰ ਇਕੋ ਪ੍ਰੋਗ੍ਰਾਮ ਦੇਣਾ ਜਚਦਾ ਨਹੀਂ। ਕਿਉਂਕਿ ਹਰ ਪੀੜੀ ਦਾ ਆਪਣਾ ਆਪਣਾ ਚੇਤਨਾ ਪੱਧਰ ਹੈ, ਹਰ ਪੀੜ੍ਹੀ ਨੂੰ ਸੰਬੋਧਤ ਹੋਣ ਲਈ ਪ੍ਰੋਗ੍ਰਾਮਾਂ ਦੇ ਵੱਖਰੇ ਵੱਖਰੇ ਰੂਪ ਅਪਣਾਉਣ ਦੀ ਲੋੜ ਹੈ। ਸਕੂਲਾਂ ਦੇ ਬੱਚਿਆਂ ਦਾ ਪੱਧਰ ਲਗਭਗ ਇਕੋ ਜਿਹਾ ਹੁੰਦਾ ਹੈ ਤੇ ਵਿਚਾਰਾਂ ਪਖੋਂ ਅਤੇ ਉਹ ਪਰਪੱਕ ਨਹੀਂ ਹੋਏ ਹੁੰਦੇ, ਸਗੋਂ ਵਿਕਾਸ ਦੇ ਵੱਖ ਵੱਖ ਪੜਾਵਾਂ ਵਿਚੋਂ ਦੀ ਗੁਜ਼ਰ ਰਹੇ ਹੁੰਦੇ ਹਨ, ਉਹਨਾਂ ਦਾ ਮਨ-ਦਿਮਾਗ਼ ਅਜੇ ਕੋਰੀ ਸਲੇਟ ਹੁੰਦਾ ਹੈ, ਇਸ ਲਈ ਉਹਨਾਂ ਨੂੰ ਇਸ ਪੱਧਰ ਤੇ ਅੰਧ ਵਿਸ਼ਵਾਸ਼ 'ਤੋਂ ਬਚਾਇਆ ਜਾ ਸਕਦਾ ਹੈ ਤਰਕਸ਼ੀਲ ਨਜ਼ਰੀਆ ਅਪਨਾਉਣ ਲਈ ਸੌਖਿਆਂ ਹੀ ਪ੍ਰੇਰਿਆ ਜਾ ਸਕਦਾ ਹੈ। ਸਕੂਲਾਂ ਦੇ ਬੱਚੇ ਹਰ ਤਰ੍ਹਾਂ ਦੇ ਪ੍ਰੀਵਾਰਾਂ 'ਚੋਂ ਆਉਂਦੇ ਹਨ, ਇਸ ਲਈ ਸਾਡੇ ਵਿਚਾਰਾਂ, ਸਾਡਾ ਸਾਹਿਤ ਪਿੰਡਾਂ ਵਿਚ ਪਹੁੰਚਦਾ ਹੈ। ਬਚਿਆਂ ਨੇ ਕਲ੍ਹ ਨੂੰ ਕਾਲਜਾਂ ਵਿਚ ਪੜ੍ਹਨ ਜਾਣਾ ਹੈ, ਉਥੇ ਕਾਲਜਾਂ ਵਿਚ ਵੀ ਸਾਡੇ ਪ੍ਰਚਾਰ ਲਈ ਰਾਹ ਪਧਰਾ ਕਰਨਗੇ। ਚੋਥੀ ਗੱਲ ਸਕੂਲਾਂ ਵਿਚ ਪ੍ਰੋਗ੍ਰਾਮ ਕਰਨ ਲਈ ਟੀਚਿੰਗ ਸਟਾਫ ਦੀ ਸ਼ਮੂਲੀਅਤ ਹੁੰਦੀ ਤੇ ਪ੍ਰੋਗ੍ਰਾਮ ਤੋਂ ਪਿਛੋਂ ਉਹ ਸਾਡੇ ਪ੍ਰਭਾਵ ਨੋਟ ਕਰਕੇ ਆਪਣੇ ਪ੍ਰਤੀਕਰਮ ਦਿੰਦੇ ਹਨ, ਸਾਡੇ ਵਿਚਕਾਰ ਨੇੜਤਾ ਵਧਦੀ ਹੈ ਸਾਡੇ ਸਹਿਯੋਗੀ ਵਧਦੇ ਹਨ। ਸਾਡੇ ਰਸਾਲਿਆਂ ਤੇ ਕਿਤਾਬਾਂ ਤੇ ਬਹਿਸ ਚਲਦੀ ਹੈ ਤੇ ਸਾਨੂੰ ਮੈਂਬਰਸ਼ਿਪ ਵਧਾਉਣ ਦਾ ਅਧਾਰ ਮਿਲ ਜਾਂਦਾ ਹੈ। ਉਪਰੋਕਿਤ ਸਮਝ ਦੀ ਰੋਸ਼ਨੀ ਵਿਚ ਮਹਿਰਾਜ, ਸਲਾਬਤਪੁਰਾ, ਬਾਲਿਆਂ ਵਾਲੀ ਤੇ ਉਭਾ 'ਚ ਪਿੰਡਾਂ ਸਕੂਲਾਂ ਦੇ ਬਚਿਆਂ ਨੂੰ ਪ੍ਰੋਗ੍ਰਾਮ ਦਿਖਾਏ ਗਏ। ਸੰਸਾਇਟੀ ਦੀ ਇਕ ਟੀਮ ਬਕਾਇਦਾ ਟਾਇਮ ਸਿਰ ਪੁਜ ਕੇ ਪ੍ਰੋਗ੍ਰਾਮ ਪੇਸ਼ ਕਰਦੀ ਸੀ, ਸਾਹਿਤ ਵੰਡਦੀ ਤੇ ਬਹਿਸ ਵਟਾਂਦਰਾ ਵੀ ਕਰਦੀ ਸੀ। ਬੁਲਾਰਿਆਂ ਵਲੋਂ ਮਨੁਖ ਦੇ ਵਿਕਾਸ ਦੀ ਕਹਾਣੀ ਸੁਣਾਕੇ ਵਹਿਮਾਂ ਭਰਮਾਂ ਦੀ ਜੜ੍ਹ ਦੱਸੀ ਜਾਂਦੀ, ਵਿਦਿਅਕ ਢਾਂਚੇ ਦੀ ਖਾਮੀਆਂ 'ਤੇ ਰੋਸ਼ਨੀ ਪਾਈ ਜਾਂਦੀ ਅਤੇ ਅੰਤ ਵਿਚ ਮਾਨਸਕ ਰੋਗਾਂ ਦਾ ਸਮਾਜ ਦੀ ਤਬਦੀਲੀ ਨਾਲ ਰਿਸ਼ਤਾ ਜੋੜ ਕੇ ਸਮਝਾਇਆ ਜਾਂਦਾ ਹੈ। ਵੱਖ ਵੱਖ ਪ੍ਰੋਗ੍ਰਾਮਾਂ ਤੋਂ ਮਿਲਿਆ ਉਤਸ਼ਾਹ ਤੇ ਹੁੰਗਾਰਾ ਬਹੁਤ ਹੀ ਲਾਹਵੰਦ ਸਾਬਤ ਹੋ ਰਿਹਾ ਹੈ। ਅਜੇਹੇ ਹੋਰ ਵੀ ਪ੍ਰੋਗ੍ਰਾਮ ਕਰਨ ਲਈ ਬਕਾਇਦਾ ਇਕ ਲੜੀ ਤੋਰੀ ਜਾ ਰਹੀ ਹੈ।

ਅਜੀਤਪਾਲ

## ਮਲੇਰਕੋਟਲੇ ਵਾਲੇ 'ਬਾਬੇ ਦੇ' ਤੋਬਾ

**ਕੋਟਕਪੂਰਾ :** ਇਥੋਂ 22 ਕਿਲੋਮੀਟ ਦੂਰ ਪਿੰਡ ਵਾੜਰ ਡੋਡ ਦੇ ਇਕ ਪ੍ਰੀਵਾਰ ਵਿੱਚ ਕੁਝ ਸਮੇ ਤੋਂ ਕੁਝ ਅਨੋਖੀਆਂ ਘਟਨਾਵਾਂ ਹੋ ਰਹੀਆਂ ਸਨ। ਪ੍ਰੀਵਾਰ ਦੇ ਮੁਖੀ ਅਨੁਸਾਰ ਉਨ੍ਹਾਂ ਦੀ ਨਵ-ਵਿਆਹੁਤਾ ਬਹੂ ਨੂੰ ਅਚਨਚੇਤ ਦੋਰ ਪੈ ਜਾਂਦੇ ਸਨ। ਇਲਾਜ ਕਰਵਾਉਣ ਦੇ ਬਾਵਜੂਦ ਵੀ ਇਸਨੂੰ ਗੈਬੀ ਸ਼ਕਤੀ ਦੇ ਕਾਰਨਾਮੇ ਸਮਝਿਆ ਗਿਆ। ਜਿਸ ਕਰਕੇ ਉਨ੍ਹਾਂ ਨੇ ਤਰੁੰਤ ਕੋਟਲੀ ਪਿਡ ਵਾਲੇ ਸਾਧ ਨੂੰ ਬੁਲਾਇਆ ਗਿਆ। ਉਹ ਸਭ ਕੁਝ ਠੀਕ ਕਰਨ ਦਾ ਵਾਅਦਾ ਕਰਕੇ 800 (ਅੱਠ ਸੌ) ਰੁਪੈ ਦੀ ਕਰੀਬ ਲੈ ਕੇ ਚਲਦਾ ਬਣਿਆਂ ਪਰੰਤੂ ਫਾਇਦਾ ਕੋਈ ਨਾ ਹੋਇਆ। ਇਸਤੋਂ ਬਾਅਦ ਮਲੇਰ ਕੋਟਲੇ ਦੇ "ਭੂਤਾਂ ਦੇ ਮਾਹਿਰ" ਸਮਝੇ ਜਾਂਦੇ ਬਾਬੇ ਮੁਹੰਮਦ ਨਸ਼ੀਰ ਅਤੇ ਉਸਦੇ ਚੇਲੇ ਲੱਕੜਹਾਰੇ ਮੁਹੰਮਦ ਅਕਬਰ ਵਲੋਂ 725 (ਸੱਤ ਸੌ ਪੱਚੀ) ਰੁ: ਲੈ ਤਸਲੀ ਦੇਣ ਦੇ ਬਾਵਜੂਦ ਵੀ ਨਵ-ਵਿਆਹੁਤਾ ਔਰਤ ਦੀ ਹਾਲਤ ਵਿਚ ਕੋਈ ਫਰਕ ਨਹੀਂ ਪਿਆ। ਇਸ ਤੋਂ ਬਾਅਦ ਪ੍ਰੀਵਾਰ ਦੇ ਇੱਕ ਮੈਂਬਰ ਜਲੌਰ ਸਿਘ ਵਲੋਂ ਇਹ ਕੇਸ ਤਰਕਸ਼ੀਲ ਸੁਸਾਇਟੀ ਬਰਗਾੜੀ ਨੂੰ ਦਿੱਤਾ ਗਿਆ। ਸੁਸਾਇਟੀ ਦੇ ਮੈਂਬਰਾ ਨੇ ਉਪਰੋਕਤ ਘਰ ਵਿੱਚ ਮਾਨਸਿਕ ਰੋਗੀ ਨਵਵਿਆਹੁਤਾ ਔਰਤ ਨੂੰ ਵਿਗਿਆਨਕ ਢੰਗ ਹਿਪਨੋਟਾਈਜ ਰਾਹੀ ਇਲਾਜ ਕਰ ਦਿਤਾ। ਇਸਤੇ ਪ੍ਰੀਵਾਰ ਦੇ ਮੈਂਬਰਾਂ ਦੀ ਪੂਰਨ ਤਸੱਲੀ ਹੋ ਗਈ ਇਸਤੋਂ ਤੁਰੰਤ ਬਾਅਦ ਹੀ ਮਲੇਰਕੋਟਲੇ ਵਾਲਾ ਉਪਰੋਕਤ ਬਾਬਾ ਆਪਣੇ ਚੇਲੇ ਸਮੇਤ ਫਿਰ ਆ ਗਿਆ। ਸੁਸਾਇਟੀ ਦੇ ਮੈਂਬਰਾਂ ਨੇ ਉਸਤੋਂ ਇਸ ਘਟਨਾ ਦਾ ਕਾਰਨ ਪੁਛਿਆ। ਉਹ ਕੁਝ ਨਾ ਦੱਸ ਸਕਿਆ ਤੇ ਘਬਰਾ ਗਿਆ। ਇਸਤੋਂ ਬਾਅਦ ਸੁਸਾਇਟੀ ਦੇ ਮੈਂਬਰਾ ਨੇ ਲੋਕਾਂ ਦੇ ਸਾਹਮਣੇ ਕੱਚ ਖਾਣਾਂ, ਰੂੰ ਨੂੰ ਹਵਾ ਵਿੱਚ ਅੱਗ ਲਾਉਣੀ ਅਤੇ ਹੱਥ ਵਿੱਚ ਸਿੱਕਾ ਗਰਮ ਕਰਨਾ ਆਦਿ ਆਈਟਮਾਂ ਪੇਸ਼ ਕਰਕੇ ਇਹ ਦੱਸਿਆ ਕਿ ਇਸਦਾ ਗੈਬੀ ਸ਼ਕਤੀ ਨਾਲ ਕੋਈ ਸਬੰਧ ਨਹੀਂ ਜੋ ਕਿ ਮਲੇਰਕੋਟਲੇ ਵਾਲੇ ਅਖੌਤੀ ਬਾਬਿਆਂ ਦੁਆਰਾ ਵੀ ਕੀਤੀਆਂ ਜਾਂਦੀਆਂ ਹਨ। ਇਸਤੋਂ ਬਾਦ ਲੋਕਾਂ ਦੇ ਇਕੱਠ ਸਾਹਮਣੇ ਅਖੌਤੀ ਬਾਬੇ ਨੇ ਮੁਆਫੀ ਮੰਗੀ ਅਤੇ ਦੱਸੀਆ ਕਿ ਉਨ੍ਹਾਂ ਕੋਲ ਕੋਈ ਗੈਬੀ ਸ਼ਕਤੀ ਨਹੀਂ ਹੁੰਦੀ ਤੇ ਪੈਸੇ ਮੋੜਨ ਦਾ ਵਾਅਦਾ ਕਰਕੇ ਵਾਪਸ ਚਲਦਾ ਬਣਿਆ। ਸੁਸਾਇਟੀ ਦੇ ਇਲਾਜ ਤੋਂ ਘਰ ਵਾਲੇ ਅਤੇ ਪਿੰਡ ਨਿਵਾਸੀ ਬਹੁਤ ਪ੍ਰਭਾਵਤ

ਹੋਏ ਇਸੇ ਦੌਰਾਨ ਰੈਸ਼ਨੇਲਿਸਟ ਸੁਸਾਇਟੀ ਬਰਾਂਚ ਬਰਗਾੜੀ ਦੇ ਪ੍ਰਧਾਨ ਸ੍ਰੀ ਕ੍ਰਿਸ਼ਨ ਲਾਲ ਨੇ ਲੋਕਾ ਨੂੰ ਦੱਸਿਆ ਕਿ ਅਜਿਹੇ ਕਿਸੇ ਵੀ ਬਾਬੇ ਕੋਲ ਜੇਕਰ ਗੈਬੀ ਸ਼ਕਤੀ ਹੋਵੈ ਤਾਂ ਉਹ ਸੁਸਾਇਟੀ ਵਲੋ ਰੱਖਿਆ ਦਸ ਹਜਾਰ (10000) ਰੂਪੈ ਦਾ ਨਕਦ ਇਨਾਮ ਜਿੱਤ ਸਕਦਾ ਹੈ ।

ਤਰਕਸ਼ੀਲ ਸੁਸਾਇਟੀ
(ਇਕਾਈ ਬਰਗਾੜੀ ਫਰੀਦਕੋਟ)

## ਅਰਨੀਵਾਲਾ ਸ਼ੇਖ ਸੁਭਾਨ ਵਿਖੇ ਦੋ 'ਪਾਖੰਡੀ ਬਾਬਿਆਂ ਦਾ ਪਰਦਾ ਫਾਸ਼

6 ਜੁਲਾਈ 1986 ਨੂੰ ਤਰਕਸ਼ੀਲ ਸਭਾ ਪੰਜਾਬ, ਇਕਾਈ ਲੱਖੇਵਾਲੀ ਨੇ ਅਰਨੀ ਵਾਲਾ ਸ਼ੇਖ ਸੁਭਾਨ (ਫਿਰੋਜ਼ਪੁਰ) ਵਿਖੇ ਦੋ 'ਪਾਖੰਡੀ ਬਾਬਿਆਂ' ਦਾ ਪਰਦਾ ਫਾਸ਼ ਕੀਤਾ ਹੈ । ਪਹਿਲਾ ਅਖੌਤੀ ਬਾਬਾ ਗੁਰਮੁੱਖ ਸਿੰਘ ਸੀ, ਜੋ ਪੁੱਛਾਂ ਦੇਣ ਦਾ ਕੰਮ ਕਰਦਾ ਸੀ । ਪੁੱਛਾ ਦੇਣ ਕਾਰਣ 'ਬਾਬੇ' ਦੀ ਇਲਾਕੇ 'ਚ ਕਾਫ਼ੀ ਮਸ਼ਹੂਰੀ ਸੀ । ਜਦ ਤਰਕਸ਼ੀਲ ਸਭਾ ਪੰਜਾਬ , ਇਕਾਈ ਲੱਖੇਵਾਲੀ ਦੇ ਨੁਮਾ - ਇੰਦੇ ਬਾਬਿਆਂ ਦੇ ਦਰਬਾਰ ਵਿੱਚ ਪਹੁੰਚੇ ਤਾਂ ਬਾਬਾ ਆਪਣੇ ਪੰਜਾਹ ਸੱਠ ਸੇਵਕਾਂ 'ਚ ਬੈਠਾ ਚਿਮਟਾ ਵਜਾ ਰਿਹਾ ਸੀ ਤੇ ਭਜਨ ਗਾ ਰਿਹਾ ਸੀ । ਉਸ ਨੇ ਤਕੜਾ ਢਕੋਂਜ ਰਚਾ ਰੱਖਿਆ ਸੀ – ਆਪਣੇ ਕਮਰੇ 'ਚ ਉਸਨੇ ਬਹੁਤ ਸਾਰੇ ਕਾਲਪਨਿਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਲਗਾ ਰੱਖੀਆਂ ਸਨ ਤੇ ਧੂਫਾਂ ਤੇ ਜੋਤਾਂ ਦੀ ਭਰਮਾਰ ਸੀ । ਸੁਸਾਇਟੀ ਦੇ ਮੈਂਬਰਾਂ ਨੂੰ ਵੇਖ ਕੇ ਬਾਬਾ ਘਬਰਾ ਗਿਆ ਕਿਉਂਕਿ ਤਰਕਸ਼ੀਲਾਂ ਨੇ ਨਾਂ ਤਾਂ ਬਾਬਿਆਂ ਮੂਹਰੇ ਮੱਥਾ ਟੇਕਿਆ ਤੇ ਨਾ ਹੀ 'ਬਾਬਾ ਵਡਭਾਗ ਸਿੰਘ ਗੋਲਕ' 'ਚ ਪੈਸੇ ਪਾਏ । ਬਾਬੇ ਦੇ ਪੁੱਛਣ ਤੇ ਸੁਸਾਇਟੀ ਦੇ ਮੈਂਬਰਾਂ ਨੇ ਕਿਹਾ ਕਿ ਅਸੀਂ ਪੁੱਛ ਲੈਣ ਆਏ ਹਾਂ ਤਾਂ ਬਾਬੇ ਕਹਿਣ ਲੱਗੇ ਅਸੀ ਹੰਕਾਰੀਆਂ ਦੀ ਪੁੱਛ ਨਹੀ ਦਿੰਦੇ । ਜਦ ਤਰਕਸ਼ੀਲ ਸਾਥੀਆਂ ਨੇ ਅਖੌਤੀ ਬਾਬੇ ਨੂੰ ਉਸਦੀ ਪੁੱਛ ਦੇਣ ਵਾਲੇ ਅਖੌਤੀ ਤੇ ਕਾਲਪਨਿਕ ਦੇਵਤੇ ਦੀ ਗੈਬੀ ਸ਼ਕਤੀ ਵਿਖਾਉਣ ਲਈ ਕਿਹਾ ਤਾਂ ਬਾਬੇ ਟਾਲ-ਮਟੋਲ ਕਰਨ ਲੱਗੇ । ਫਿਰ ਬਾਬੇ ਨੇ ਕਿਹਾ ਅਸੀਂ ਪੁੱਛਾਂ ਨਹੀਂ ਦਿੰਦੇ ਅਸੀਂ ਤਾਂ ਮਾਲਕ ਦੀ ਸੰਗਤ ਕਰਦੇ ਹਾਂ, ਜਦ ਤਰਕਸ਼ੀਲਾਂ ਬਾਬੇ ਦਾ ਧਿਆਨ ਕਮਰੇ 'ਚ ਲੱਗੇ ਬੋਰਡ ਵੱਲ ਕੀਤਾ - ਜਿਸ ਉਪਰ ਲਿਖਿਆ ਸੀ - ਪੁੱਛਾਂ ਲੈਣ ਵਾਲੇ ਇੱਕ ਪਾਸੇ ਬੈਠਣ ਤੇ ਸੇਵਕ ਇੱਕ ਪਾਸੇ ਬੈਠਣ', ਇਹ ਵੇਖ ਕੇ ਬਾਬੇ ਬਹੁਤ ਸ਼ਰਮਿੰਦਾ ਹੋਏ । ਫਿਰ ਤਰਕਸ਼ੀਲਾਂ ਨੇ ਅਖੌਤੀ ਬਾਬੇ ਤੋਂ ਪੁੱਛਿਆ ਕਿ ਜੇ ਤੁਸੀਂ ਸੰਗਤ ਕਰਦੇ ਹੋ ਤਾਂ ਮਿਹਨਤੀ ਲੋਕਾਂ ਦੇ ਖੂਨ - ਪਸੀਨੇ ਦੀ ਕਮਾਈ ਨੂੰ ਲੱਡੂਆਂ, ਪਤਾਸਿਆਂ ਤੇ ਭੇਟਾ ਦੇ ਰੂਪ 'ਚ ਕਿਉਂ ਲੁੱਟਦੇ ਹੋ ? ਕਿ ਤੁਹਾਡੇ ਅਖੌਤੀ ਦੇਵਤੇ ਪੈਸੇ ਦੀ ਮੰਗ ਕਰਦੇ ਹਨ ? ਤਾਂ ਬਾਬਿਆਂ ਕੋਲ ਕੋਈ ਜੁਆਬ ਨਹੀਂ ਸੀ ਅਖੌਤੀ ਬਾਬਾ ਗੁਰਮੁਖ ਸਿੰਘ ਜੋ ਆਪਣੇ ਆਪ ਨੂੰ ਬਾਬਿਆਂ ਦੀ ਗੱਦੀ ਦਾ ਮਾਲਕ ਕਹਿੰਦਾ ਸੀ ਤੇ ਆਪਣੇ ਬਜੁਰਗ ਸੇਵਕਾਂ ਤੋਂ ਪੈਰੀ ਹੱਥ ਲਵਾ ਰਿਹਾ ਸੀ ਨੇ ਆਪਣੇ ਪੰਜਾਹ ਸੱਠ ਸੇਵਕਾਂ ਚ ਮੰਨਿਆ ਤੇ ਲਿਖ ਕੇ ਵੀ ਦਿੱਤਾ ਕਿ ਭੂਤ, ਪ੍ਰੇਤ ਜਾਦੂ, ਟੂਣੇ, ਧਾਗੇ, ਤਵੀਤ ਸਭ ਪਾਖੰਡ ਹੈ ਤੇ ਉਹ ਪੁੱਛਾਂ ਦੇਣ ਜਿਹੇ ਪਾਖੰਡ ਰਚਕੇ ਮਿਹਨਤੀ ਲੋਕਾ ਦੀ ਲੁੱਟ ਕਰਦੇ ਹਨ ਅੰਤ 'ਚ 'ਪਾਖੰਡੀ ਬਾਬੇ' ਗੁਰਮੁਖ ਸਿੰਘ ਨੇ ਤਰਕਸ਼ੀਲਾਂ ਤੋਂ ਹੱਥ ਜੋੜ ਕੇ ਮੁਆਫੀ ਮੰਗੀ ਤੇ ਨਿਕਟ ਭਵਿੱਖ 'ਚ ਇਹ ਪਾਖੰਡੀ ਕੰਮ ਛੱਡਣ ਦਾ ਵਾਅਦਾ ਵੀ ਕੀਤਾ ।

ਦੂਸਰਾ ਪਾਖੰਡੀ ਬਾਬਾ ਰਤਨ ਲਾਲ ਸੀ ਜੋ ਸਟੇਟ ਬੈਂਕ ਆਫ ਇੰਡੀਆ ਫਾਜ਼ਿਲਕਾ 'ਚ ਚੋਥੇ ਦਰਜੇ ਦਾ ਕਰਮ-ਚਾਰੀ ਹੈ । ਉਹ ਧਾਗੇ, ਤਵੀਤ ਦੇਣ ਦਾ ਕੰਮ ਕਰਦਾ ਹੈ । ਤਰਕਸ਼ੀਲ ਸਾਥੀਆਂ ਕੋਲ ਉਸਨੇ ਆਪਣੇ ਸੇਵਕਾਂ 'ਚ ਮੰਨਿਆਂ ਧਾਗੇ. ਤਵੀਤ, ਭੂਤ, ਪ੍ਰੇਤ ਇਕ ਅੰਧ ਵਿਸ਼ਵਾਸ ਹੈ ਤੇ ਉਸ ਕੋਲ ਅਜਿਹੀ ਕੋਈ ਗੈਬੀ ਸ਼ਕਤੀ ਨਹੀਂ ਜਿਸ ਨਾਲ ਉਹ ਧਾਗੇ ਤਵੀਤ ਮੰਤਰ ਦਿੰਦਾ ਹੈ । ਪਾਖੰਡੀ ਬਾਬੇ ਰਤਨ ਲਾਲ ਨੇ ਤਰਕਸ਼ੀਲਾ ਦੇ ਸਾਹਮਣੇ ਆਪਣੇ ਸੇਵਕਾਂ ਤੋਂ ਮੁਆਫ਼ੀ ਮੰਗੀ ਤੇ ਅੱਗੇ ਤੋਂ ਧਾਗੇ, ਤਵੀਤ ਦੇਣ ਦਾ ਕੰਮ ਛੱਡਣ ਦਾ ਵਾਅਦਾ ਵੀ ਕੀਤਾ ।

ਰਾਮ ਸਵਰਨ ਸਿੰਘ 'ਅਜਾਦ'

ਸਾਨੂੰ ਪਾਠਕਾਂ ਵੱਲੋਂ ਬਹੁਤ ਸਾਰੀਆਂ ਚਿੱਠੀਆਂ ਪ੍ਰਾਪਤ ਹੋਈਆਂ ਹਨ । ਕੁਝ ਕਾਰਨਾਂ ਕਰਕੇ, ਚਿੱਠੀਆਂ ਨੂੰ ਤਰਕਸ਼ੀਲ ਦੇ ਇਸ ਅੰਕ ਵਿੱਚ ਛਾਪਣ ਤੋਂ ਅਸਮਰਥ ਹਾਂ । ਇਸ ਲਈ ਪਾਠਕਾਂ ਕੋਲੋਂ ਖਿਮਾਂ ਦੇ ਜਾਚਕ ਹਾਂ ।

ਸੰਪਾਦਕੀ ਬੋਰਡ ।



# –ਸ਼ੰਕਾ ਨਵਿਰਤੀ–

ਸੰਪਾਦਕ ਜੀ,

ਆਪਾ ਪਦਾਰਥਵਾਦ ਨੂੰ ਮੰਨਦੇ ਹਾਂ । ਦਿਮਾਗ ਹੀ ਸਰੀਰ ਦੀਆਂ ਸਾਰੀਆਂ ਕ੍ਰਿਆਵਾਂ ਤੇ ਨਿਯੰਤਰਣ ਰੱਖਦਾ ਹੈ । ਅਸੀਂ ਹਰ ਉਸ ਚੀਜ ਦੀ ਹੋਂਦ ਨੂੰ ਮੰਨਦੇ ਹਾਂ ਜਿਸ ਨੂੰ ਅਸੀਂ ਗਿਆਨ ਇੰਦਰੀਆਂ ਰਾਹੀਂ ਮਹਿਸੂਸ ਕਰਦੇ ਹਾਂ । ਮਨੁੱਖ ਦੇ ਪੋਸਟਮਾਰਟਮ ਵਿੱਚ ਕਦੇ ਮਨ ਨਾਂ ਦੀ ਸ਼ੈ ਨਹੀਂ ਮਿਲੀ । ਫਿਰ ਸਾਡਾ ਅਚੇਤ ਮਨ ਸੁਚੇਤ ਮਨ ਵਿੱਚ ਵੰਡਣਾ, ਇਸਦੀ ਹੋਂਦ ਨੂੰ ਮੰਨਣਾ ਜਾਇਜ ਕਿਵੇਂ ਹੈ ? ਅਸੀਂ ਇਸ ਗੁੰਝਲ ਦੀ ਕਿਵੇਂ ਵਿਆਖਿਆ ਤ ਜਸਟੀਫਿਕੇਸ਼ਨ ਕਰ ਸਕਦੇ ਹਾਂ । ਕਿਰਪਾ ਕਰਕੇ ਸ਼ੰਕਾ ਨਵਿਰਤ ਕਰੋ ।

ਤਰਲੋਚਨ ਸਿੰਘ ਮਾਛੀਵਾੜਾ

ਤੁਸੀਂ ਬਿਲਕੁਲ ਠੀਕ ਆਖਿਆ ਹੈ ਦਿਮਾਗ ਹੀ ਸਰੀਰ ਦੀਆਂ ਸਾਰੀਆਂ ਕ੍ਰਿਆਵਾਂ ਤੇ ਨਿਯੰਤਰਣ ਰਖਦਾ ਹੈ ਮਨੁੱਖ ਦੇ ਪੋਸਟਮਾਟਰਮ ਵਿੱਚ ਕਦੇ ਮਨ ਨਾਂ ਦੀ ਸ਼ੈ ਨਹੀਂ ਮਿਲੀ ਪਰ ਇਸਤੋਂ ਅੱਗੇ ਤੁਹਾਡੇ 'ਮਨ' ਵਿੱਚ (ਦਿਮਾਗ ਵਿੱਚ ਵਿੱਚ ਜਾਂ ਵਿਚਾਰਾਂ ਵਿਚ) ਇਹ ਸ਼ੰਕਾਂ ਖੜਾ ਹੋ ਗਿਆ ਕਿ ਫਿਰ 'ਮਨ' ਦੀ ਹੋਂਦ ਨੂੰ ਅਸੀਂ ਕਿਸ ਤਰਾਂ ਮੰਨ ਸਕਦੇ ਹਾਂ ? ਅਸਲ ਵਿੱਚ ਇਹ ਸ਼ੰਕਾ ਦਿਮਾਗ ਅਤੇ ਮਨ ਸ਼ਬਦਾਂ ਦੇ ਸੰਕਲਪਵਾਚੀ ਅਰਥਾਂ ਬਾਰੇ ਪੂਰੀ ਤਰ੍ਹਾਂ ਸਪਸ਼ਟ ਨਾਂ ਹੋਣ ਕਰਕੇ ਹੀ ਖੜਾ ਹੋਇਆ ਹੈ ।

ਅੰਗਰੇਜ਼ੀ ਵਿਚ ਦਿਮਾਗ ਅਤੇ ਮਨ ਲਈ ਕ੍ਰਮਵਾਰ **Brain** ਅਤੇ **Mind** ਦੋ ਸ਼ਬਦ ਹਨ । ਜੇ ਅਸੀਂ ਇਹਨਾਂ ਦੇ ਡਿਕਸ਼-ਨਰੀ ਅਰਥ ਵੇਖੀਏ ਤਾਂ ਵਧੇਰੇ ਸਪਸ਼ਟਤਾ ਆ ਜਾਂਦੀ ਹੈ । ਸਾਡੀ ਸਮਝ ਅਨੁਸਾਰ ਸਰੀਰ ਦੇ ਸੋਚਣ ਵਿਚਾਰਣ ਵਾਲੇ **ਅੰਗ** ਨੂੰ ਦਿਮਾਗ ਆਖਿਆ ਜਾਂਦਾ ਹੈ ਜਦ ਕਿ ਇਸ ਸੋਚਣ–ਵਿਚਾਰਣ ਦੀ **ਪ੍ਰਕਿਰਿਆ** ਨੂੰ ਮਨ ਕਿਹਾ ਜਾਂਦਾ ਹੈ । ਦਿਮਾਗ ਸ਼ਰੀਰ-ਵਿਗਿਆਨ ਦੇ ਖੇਤਰ ਵਿੱਚ ਆਉਂਦਾ ਇੱਕ ਅੰਗ ਹੈ ਜਦ ਕਿ ਮਨ ਮਨੋ-ਵਿਗਿਆਨ ਦੇ ਖੇਤਰ ਵਿੱਚ ਆਉਂਦਾ ਦਿਮਾਗ ਦਾ ਇਕ ਗੁਣ ਹੈ । ਦਿਮਾਗ ਅਤੇ ਮਨ ਦੇ ਅਰਥਾਂ ਨੂੰ ਕੁਝ ਹੋਰ ਵਧੇਰੇ ਸਪਸ਼ਟ ਇਸ ਤਰ੍ਹਾਂ ਵੀ ਕੀਤਾ ਜਾ ਸਕਦਾ ਹੈ ਕਿ ਮੌਤ ਹੋ ਜਾਣ ਤੇ ਵਿਅਕਤੀ ਦਾ ਮਨ ਤਾਂ ਖਤਮ ਹੋ ਜਾਂਦਾ ਹੈ ਪਰ ਦਿਮਾਗ ਵਸਤੂ ਹਾਲਤ ਵਿੱਚ ਮੌਜੂਦ ਰਹਿੰਦਾ ਹੈ ਯਾਨੀ ਇਹ ਦੋਨੋਂ ਵੱਖੋ-ਵੱਖਰੇ ਅਰਥਾਂ ਦੇ ਧਾਰਨੀ ਹਨ ।

ਪੰਜਾਬੀ ਵਿੱਚ ਅਸੀਂ ਮਨ ਨੂੰ ਕਦੇ ਦਿਮਾਗ ਦੇ ਅਤੇ ਕਦੇ ਚੇਤਨਤਾ ਦੇ ਸਮਾਨ ਅਰਥੀ ਰੂਪ ਵਿੱਚ ਵਰਤ ਲੈਂਦੇ ਹਾਂ ਇਸੇ ਕਰਕੇ ਹੀ ਇਹ ਝਮੇਲਾ ਖੜਾਂ ਹੁੰਦਾ ਹੈ ਦੂਸਰਾ ਪਦਾਰਥ-ਵਾਦੀ ਸੋਚ ਦੇ ਅਨੁਸਾਰ ਜਿਥੇ ਅਸੀਂ ਪਦਾਰਥ ਦੀ ਹੋਂਦ ਨੂੰ ਮੂਲ ਮੰਨਦੇ ਹਾਂ ਉਥੇ ਪਦਾਰਥ ਵਲੋਂ ਜੋ ਗੁਣ ਪ੍ਰਗਟਾਏ ਜਾਂਦੇ ਹਨ ਉਹਨਾਂ ਦੀ ਹੋਂਦ ਨੂੰ ਵੀ ਰੱਦ ਨਹੀਂ ਕਰਦੇ ਅਤੇ **ਚੇਤਨਤਾ ਪਦਾਰਥ ਦਾ ਹੀ ਇਕ ਗੁਣ ਹੈ ।** ਸੋ ਅਸੀਂ ਜਦ ਮਨ ਨੂੰ ਚੇਤਨਤਾ ਦੇ ਸਮਾਨਅਰਥੀ ਰੂਪ ਵਿੱਚ ਵਰਤਦੇ ਹਾਂ ਤਾਂ ਇਸਨੂੰ ਪਦਾਰਥ (ਦਿਮਾਗ) ਦੇ ਇੱਕ ਗੁਣ ਵਜੋਂ ਲਵਾਂਗੇ ਅਤੇ ਜਦ ਮਨ ਨੂੰ ਦਿਮਾਗ ਦੇ ਸਮਾਨਅਰਥੀ ਰੂਪ ਵਿੱਚ ਵਰਤਦੇ ਹਾਂ ਇਸਦਾ ਪਦਾਰਥਕ ਰੂਪ ਹੀ ਹੈ ।

ਇਸਦੇ ਨਾਲ ਹੀ ਸੁਆਲ ਉਹ ਕਿ ਹੈ ਗਿਆਨਇੰਦਰੀਆਂ ਮਹਿਸੂਸ ਕਰਨ ਦਾ । ਇਹ ਗੱਲ ਵੀ ਪੂਰੀ ਤਰਾਂ ਠੀਕ ਨਹੀਂ ਹੈ ਕਿ ਅਸੀਂ ਕੇਵਲ ਉਸ ਚੀਜ ਦੀ ਹੋਂਦ ਮੰਨਦੇ ਹਾਂ ਜੋ ਗਿਆਨਇੰਦਰੀਆਂ ਰਾਹੀਂ ਮਹਿਸੂਸ ਕੀਤੀ ਜਾ ਸਕਦੀ ਹੋਵੇ । ਜਿਸ ਤਰਾਂ ਅਸੀਂ ਜਾਣਦੇ ਹਾਂ ਕਿ ਪਦਾਰਥ ਦੇ ਨਿੱਕੇ ਤੋਂ ਨਿੱਕੇ ਕਣ ਪ੍ਰਮਾਣੂ ਹੁੰਦੇ ਹਨ ਅਤੇ ਇਹ ਪ੍ਰਮਾਣੂ ਅੱਗੋਂ ਹੋਰ ਸੂਖਮ ਕਣਾਂ ਜਿਵੇਂ ਪਰੋਟਾਨ, ਨਿਊਟ੍ਰਾਨ, ਇਲੈਕਟ੍ਰਾਨ ਆਦਿ ਤੋਂ ਬਣਿਆ ਹੁੰਦਾ ਹੈ । ਇਹਨਾਂ ਵਿਚੋਂ ਕਿਸੇ ਨੂੰ ਵੀ ਆਪਣੀਆਂ ਗਿਆਨ ਇੰਦਰੀਆਂ ਰਾਹੀਂ ਨਹੀਂ ਅਨੁਭਵ ਕੀਤਾ ਜਾ ਸਕਦਾ ਇਥੋਂ ਤੱਕ ਕਿ ਅਤਿ ਸ਼ਕਤੀਸ਼ਾਲੀ ਖੁਰਦਬੀਨ ਹੇਠਾਂ ਵੀ ਇਹਨਾ ਨੂੰ ਦੇਖਿਆ ਨਹੀਂ ਜਾ ਸਕਦਾ । ਤਾਂ ਕੀ ਅਸੀਂ ਇਹਨਾਂ ਦੀ ਹੋਂਦ ਤੋਂ ਮੁਨਕਰ ਹੋ ਸਕਦੇ ਹਾਂ ? ਨਹੀਂ । ਅਸਲ ਵਿੱਚ ਅੱਜ ਸਾਡਾ ਪਦਾਰਥ ਸਬੰਧੀ ਗਿਆਨ ਕੇਵਲ ਸਾਡੀਆਂ ਗਿਆਨ ਇੰਦਰੀਆਂ ਦੁਆਰਾ ਸਿੱਧੇ ਤੌਰ ਤੇ ਪ੍ਰਾਪਤ ਗਿਆਨ ਤਕ ਹੀ ਸੀਮਿਤ ਨਹੀਂ ਹੈ । **ਅੱਜ ਅਸੀਂ ਗਿਆਨ ਇੰਦਰੀਆਂ ਦੁਆਰਾ ਸਿੱਧੇ ਤੋਰ ਤੇ ਪ੍ਰਾਪਤ ਕੀਤੇ ਗਿਆਨ ਨੂੰ ਇਹਨਾਂ ਗਿਆਨ ਇੰਦਰਿਆਂ ਦੁਆਰਾ ਦੂਜੇ ਦਰਜੇ ਦੇ ਸੋਮਿਆਂ ਤੋਂ ਪ੍ਰਾਪਤ ਗਿਆਨ ਨਾਲ**

**ਜੋੜਕੇ ਆਪਣੇ ਸਿੱਟੇ ਕਢਦੇ ਹਾਂ।** ਪ੍ਰਮਾਣੂ ਦੀ ਬਣਤਰ ਬਾਰੇ ਜਾਣਕਾਰੀ ਵੀ ਇਸੇ ਤਰਾਂ ਅਸਿੱਧੇ ਢੰਗ ਨਾਲ ਪ੍ਰਾਪਤ ਕੀਤੇ ਗਿਆਨ ਤੇ ਆਧਾਰਿਤ ਹੀ ਹੈ

ਇਸਤੋਂ ਅੱਗੇ ਮਸਲਾ ਹੈ ਮਨ ਨੂੰ ਸੁਚੇਤ, ਅਰਧ-ਚੇਤਨ ਅਤੇ ਅਚੇਤ ਭਾਗਾਂ ਵਿੱਚ ਵੰਡਣ ਦਾ। ਇਹ ਵੰਡ ਮਨੋਵਿਗਿ-ਆਨੀਆਂ ਵਲੋਂ ਕੀਤੀ ਗਈ ਹੈ। ਜੋ ਗੱਲਾਂ ਸਾਡੇ ਹਰ ਵਕਤ ਦਿਮਾਗ ਵਿੱਚ ਨਹੀਂ ਰਹਿੰਦੀਆਂ ਸਗੋਂ ਕਿਸੇ ਵਿਸ਼ੇਸ਼ ਘਟਨਾਂ ਨਾਲ ਜੁੜਕੇ ਹੀ ਧਿਆਨ ਵਿੱਚ ਆਉਂਦੀਆਂ ਹਨ। ਉਹਨਾਂ ਨੂੰ ਕਿਹਾ ਜਾਂਦਾ ਹੈ ਕਿ ਇਹ ਗੱਲਾਂ ਅਰਧ-ਚੇਤਨ (Sub-Conscious) ਵਿਚ ਮੌਜੂਦ ਹਨ। ਉਦਾਹਰਣ ਵਜੋਂ ਜਦ ਤੁਹਾਨੂੰ ਇਹ ਪੁਛਿਆ ਜਾਵੇ ਕਿ ਦੂਸਰੀ ਜਮਾਤ ਵਿੱਚ ਤੁਹਾਡੇ ਨਾਲ ਕੌਣ ਕੌਣ ਪੜਦੇ ਸਨ ਤਾਂ 5-7 ਨਾਵਾਂ ਨੂੰ ਛੱਡ ਕੇ ਤੁਸੀਂ ਸਾਰਿਆਂ ਦੇ ਨਾਮ ਨਹੀਂ ਗਿਣਾਂ ਸਕੋਗੇ ਪਰ ਜਦ ਉਸ ਸਮੇਂ ਦੀ ਫੋਟੋ ਲਿਆਂਦੀ ਜਾਵੇ ਜਾਂ ਉਹ ਵਿਅਕਤੀ ਖੁਦ ਸਾਹਮਣੇ ਆ ਜਾਣ ਤਾਂ ਤੁਸੀ ਕਹਿ ਉਠਦੇ ਹੋ ਕਿ ਇਹ ਵੀ ਮੇਰਾ ਜਮਾਤੀ ਸੀ ਸੋ ਇਹਨਾਂ ਯਾਦਾਂ ਨੂੰ ਅਰਧ-ਚੇਤਨ ਮਨ ਦਾ ਭਾਗ ਮੰਨਦੇ ਹਾਂ। ਜੋ ਯਾਦਾਂ ਤੁਸੀਂ ਬਿਲਕੁਲ ਭੁੱਲ ਜਾਂਦੇ ਹੋ ਉਹਨਾਂ ਨੂੰ ਅਚੇਤ ਮਨ ਵਿੱਚ ਚਲੀਆਂ ਗਈਆਂ ਕਿਹਾ ਹੈ ਅਤੇ ਜੋ ਗੱਲਾਂ ਹਰ ਵਕਤ ਤੁਹਾਡੇ ਦਿਮਾਗ ਰਹਿੰਦੀਆਂ ਹਨ ਉਹਨਾਂ ਨੂੰ ਸੁਚੇਤ ਮਨ ਵਿੱਚ ਕਿਹਾ ਜਾਂਦਾ ਹੈ। ਇਹ ਤਿੰਨੇ ਤਰਾਂ ਦੀਆਂ ਸੂਚਨਾਵਾਂ ਕੀ ਦਿਮਾਗ ਦੇ ਵੱਖ-2 ਹਿਸਿਆਂ ਵਿੱਚ ਸਟੋਰ ਹੁੰਦੀਆਂ ਹਨ ? ਜਾਂ ਦਿਮਾਗ ਦੇ ਸਾਰੇ ਸੈਲਾਂ ਵਿੱਚ ਇਹਨਾਂ ਸੂਚਨਾਵਾਂ ਨੂੰ ਕਿੰਨਾ ਢੰਗਾ ਨਾਲ ਸਾਂਭਿਆ ਹੁੰਦਾ ਹੈ ? ਜੇ ਅੱਡ-ਅੱਡ ਭਾਗਾ ਵਿੱਚ ਹਨ ਤਾਂ ਦਿਮਾਗ ਦੇ ਕਿਹੜਾ ਭਾਗ ਸੁਚੇਤ ਤੇ ਕਿਹੜਾ ਅਚੇਤ ਨਾਲ ਸਬੰਧ ਰਖਦਾ ਹੈ ? ਇਹਨਾਂ ਸਾਰੀਆਂ ਗੱਲਾਂ ਤੇ ਕਾਫੀ ਖੋਜ ਹੋਈ ਹੈ ਅਤੇ ਹੋਰ ਹੋ ਰਹੀ ਹੈ ਅਤੇ ਸਾਈਬਰਨੈਟਿਕਸ (Cybernatics) ਮਾਨਵ-ਵਿਗਿਆਨ (Anthropology) ਅਤੇ ਮਨੋਵਿਗਿਆਨ (Psychology) ਦੇ ਖੇਤਰਾਂ ਵਿੱਚ ਹੋਰ ਵਿਕਸਿਤ ਖੋਜ ਹੋਣ ਤੇ ਇਹ ਸਾਰੇ ਤੱਥ ਵਧੇਰੇ ਸਪਸ਼ਟ ਰੂਪ ਵਿੱਚ ਆ ਸਕਦੇ ਹਨ ਜਾਂ ਇਹ ਵੀ ਹੋ ਸਕਦਾ ਹੈ ਮਨ ਦੀ ਇਹ ਵੰਡ ਮਨੋ-ਵਿਗਿਆਨ ਦੇ ਇਤਿਹਾਸ ਦਾ ਹੀ ਅੰਗ ਬਣਕੇ ਰਹਿ ਜਾਵੇ।

ਨੋਟ :- ਮਨ ਦੀ ਅਚੇਤ। ਸੁਚੇਤ ਦੀ ਵੰਡ ਨੂੰ ਹੋਰ ਵਧੇਰੇ ਚੰਗੀ ਤਰਾਂ ਸਮਝਣ ਲਈ ਪਛੱਮ ਦੇ ਬਹੁਚਰਚਿਤ ਮਨੋਵਿਗਿਆਨੀ ਸਿਗਮੰਡ ਫਰਾਇਡ ਨੂੰ ਪੜ੍ਹਿਆ ਜਾ ਸਕਦਾ ਹੈ)

(ਸਫ਼ਾ 2 ਦੀ ਬਾਕੀ)

ਪੀੜੀਆਂ ਦੇ ਵਿਚਾਰਾਂ ਦਾ, ਸੋਚਣ ਢੰਗ ਦਾ ਫਰਕ ਹੋਣਾਂ ਸੁਭਾਵਿਕ ਹੈ। ਨਵੀਂ ਪੀੜੀ ਵਿਕਸਿਤ ਹਾਲਤਾਂ ਵਿੱਚ ਵੱਡੀ ਹੋਈ ਹੋਣ ਕਰਕੇ ਉਸਦੇ ਵਿਚਾਰਾਂ ਵਿੱਚ ਵਧੇਰੇ ਨਵੀਨਤਾ ਹੁੰਦੀ ਹੈ ਅਤੇ ਉਹ ਆਮ ਆਮ ਕਰਕੇ ਸਾਮਾਜਿਕ ਵਿਕਾਸ ਦੇ ਨਾਲ ਪੈਰ ਮੇਲ ਕੇ ਤੁਰਨ ਦੀ ਕੋਸ਼ਿਸ਼ ਕਰਦੀ ਹੈ। ਇਸੇ ਵਿਚੋਂ ਹੀ ਅਸੀਂ ਅਕਸਰ ਵੱਡੀ ਉਮਰ ਤੇ ਛੋਟੀ ਉਮਰ ਦੇ ਵਿਚਾਰਾਂ ਵਿੱਚ ਕਾਫੀ ਵਾਰ ਟਕਰਾ ਦੇਖਦੇ ਹਾਂ।

ਹੁਣ ਇਸ ਵਿੱਚੋਂ ਕੀ ਸਿੱਟਾ ਕਢਿਆ ਜਾਵੇ ? ਕੀ ਸਦਾ ਵੱਡੀ ਉਮਰ ਦੇ ਵਿਅਕਤੀਆਂ ਦੀ ਦਿੱਤੀ ਰਾਇ ਤੇ ਅਮਲ ਕੀਤਾ ਜਾਵੇ ਜਾਂ ਜੋ ਨਵੀਂ ਪੀੜੀ ਵਲੋਂ ਹਰ ਨਵਾਂ ਵਿਚਾਰ ਲਿਆਂਦਾ ਜਾਂਦਾ ਹੈ ਉਸਨੂੰ ਅਪਣਾ ਲਿਆ ਜਾਵੇ। ਅਸੀਂ ਸਮਝਦੇ ਹਾਂ ਕਿਸੇ ਤਰਕਸ਼ੀਲ ਸੋਚ ਵਾਲੇ ਵਿਅਕਤੀ ਨੂੰ ਅਜਿਹੇ ਕਿਸੇ ਵੀ ਫਾਰਮੂਲੇ ਨਾਲ ਨਹੀਂ ਚਿੰਬੜਣਾਂ ਚਾਹੀਦਾ। ਜੇ ਇੱਕ ਪਾਸੇ ਵੱਡੀ ਉਮਰ ਦੇ ਕੋਲ ਅਮਲੀ ਤਜਰਬਾ ਹੂੰਦਾ ਹੈ ਤਾਂ ਬਹੁਤੀ ਵਾਰੀ ਉਸਦਾ ਸੋਚਣ ਦਾ ਦ੍ਰਿਸ਼ਟਕੋਣ ਪੁਰਾਣਾ ਹੁੰਦਾ ਹੈ। ਉਸਨੇ ਆਪਣੇ ਲੰਘ ਚੁੱਕੇ ਸਮੇਂ ਦੇ ਅਨੁਸਾਰ ਘੜਿਆ ਹੁੰਦਾ ਹੈ। ਉਂਜ ਵੀ ਜੇ ਹਰ ਨਵੀਂ ਪੀੜੀ ਆਪਣੇ ਤੋਂ ਪਹਿਲਾਂ ਹੋ ਚੁੱਕੀ ਪੀੜੀ ਆਪਣੇ ਤੋਂ ਪਹਿਲਾਂ ਹੋ ਚੁੱਕੀ ਪੀੜ੍ਹੀ ਦੇ ਪੈਰ ਚਿੰਨਾਂ ਤੇ ਹੀ ਚਲਦੀ ਰਹਿੰਦੀ ਤਾਂ ਸਮਾਜ ਇਥੋਂ ਤੱਕ ਕਦੇ ਵੀ ਵਿਕਾਸ ਨਾ ਕਰ ਸਕਦਾ ਜਿਥੇ ਕਿ ਇਹ ਅਜ ਹੈ ਦੂਜੇ ਪਾਸੇ ਨਵੇਂ ਵਿਚਾਰਾਂ ਬਾਰੇ ਇਹ ਗੱਲ ਵੀ ਧਿਆਨ ਵਿੱਚ ਰੱਖਣੀ ਚਾਹੀਦੀ ਹੈ ਕਿ ਹਰ ਨਵੇਂ ਵਿਚਾਰ ਨੇ ਅਮਲ ਦੀ ਕੁਠਾਲੀ ਵਿਚੋਂ ਲੰਘ ਕੇ ਹੀ ਆਪਣੇ ਆਪ ਨੂੰ ਠੀਕ ਸਿੱਧ ਕਰਨਾ ਹੁੰਦਾ ਹੈ ਸੋ ਇੱਕ ਤਰਕਸ਼ੀਲ ਵਿਅਕਤੀ ਨੂੰ ਉਮਰ ਦਾ ਖਿਆਲ ਰੱਖੇ ਬਿਨਾਂ ਕਰ ਹਰ ਵਿਚਾਰ ਨੂੰ ਵਿਗਿਆਨਕ ਨਜਰੀਏ ਤੋਂ ਪਰਖਣਾ ਚਾਹੀਦਾ ਹੈ ਅਤੇ ਹਰ ਕਿਸਮ ਦੇ ਗਲਤ ਅਤੇ ਵੇਲਾ ਵਿਹਾ ਚੁੱਕੇ ਵਿਚਾਰਾਂ ਨੂੰ ਰੱਦ ਕਰਦੇ ਰਹਿਣਾ ਚਾਹੀਦਾ ਹੈ। ਇਸ ਤਰਾਂ ਕਰਦੇ ਰਹਿਣ ਨਾਲ ਹੀ ਵਿਅਕਤੀ ਆਪਣੇ ਤਜਰਬੇ ਅਤੇ ਨਵੇਂ ਵਿਚਾਰਾਂ ਦਾ ਸੁਮੇਲ ਕਰਦਾ ਰਹਿ ਸਕਦਾ ਹੈ। ਇਹੀ ਗੱਲ ਮਹਾਨ ਲੇਖਕ ਮੈਕਸਿਮ ਗੋਰਕੀ ਨੇ ਆਪਣੇ ਇਨ੍ਹਾਂ ਸ਼ਬਦਾਂ ਵਿੱਚ ਕਹੀ ਹੈ। ਕਿ-

**ਛੋਟੀ ਵੱਡੀ ਉਮਰ ਦੀਆਂ ਗਲਾਂ ਛੱਡੋ**
**ਆਉ ਵੇਖੀਏ ਕਿਸ ਦੇ ਵਿਚਾਰ ਠੀਕਹਨ।**



# ਹੱਡ - ਬੀਤੀਆਂ
# ਜੱਗ - ਬੀਤੀਆਂ

## ਚਲਦੀ ਹੋਈ ਅੱਗ ਦੀ ਲਾਟ

ਇਹ ਘਟਨਾ ਮੇਰੇ ਬਚਪਨ ਦੀ ਹੈ। ਆਦਤ ਅਨੁਸਾਰ ਅਸੀਂ ਰਾਤ ਦੇ ਖਾਣੇ ਤੋਂ ਬਾਦ ਸੈਰ ਕਰਨ ਜਾਂਦੇ ਹੁੰਦੇ ਸਾਂ। ਮੈਂ ਤੇ ਕੰਵਲ ਵੀਰ ਜੀ ਨਿੱਤ ਵਾਂਗ ਸੈਰ ਕਰ ਰਹੇ ਸਾਂ। ਸਮਾਂ ਰਾਤ ਨੌਂ-ਸਾਢੇ ਨੌਂ ਦਾ ਹੋਵੇਗਾ। ਅਸੀਂ ਦੇਖਿਆ ਕਿ ਜੀ. ਟੀ ਰੋਡ ਤੋਂ ਅੱਧਾ ਕਿਲੋ ਮੀਟਰ ਦੀ ਵਿੱਥ ਤੇ ਬਾਗ ਦੇ ਨੇੜੇ ਇੱਕ ਜਗਦੀ ਲਾਟ ਹਿਲ ਰਹੀ ਸੀ। ਕਦੇ ਇਹ ਉਪਰ ਜਾ ਰਹੀ ਸੀ, ਕਦੇ ਨੀਚੇ ਆ ਰਹੀ ਸੀ। ਇਸ ਸਮੇਂ ਕੋਈ ਵੀ ਆਦਮੀ ਨੇੜੇ ਨਹੀਂ ਸੀ। ਮੇਰੇ ਦਿਮਾਗ ਵਿੱਚ ਸਾਡੇ ਗੁਆਢੀ ਲੜਕੇ ਦੀ ਦੱਸੀ ਘਟਨਾ ਯਾਦ ਗਈ। ਜਦੋਂ ਰਾਤ ਨੂੰ ਪੱਠੇ ਲੈ ਕੇ ਆਇਆ ਸੀ ਤਾਂ ਉਸਨੇ ਜਗਦੀ ਲਾਟ ਆਪਣੇ ਵੱਲ ਆਉਂਦੀ ਤੱਕੀ ਸੀ। ਇਹ ਘਟਨਾ ਵੀ ਬਾਗ ਦੇ ਨੇੜੇ ਦੀ ਹੀ ਸੀ। ਸੱਚ ਤਾਂ ਇਹ ਹੈ ਕਿ ਮੈਂ ਡਰ ਗਿਆ ਸਾਂ। ਮੇਰੇ ਵੀਰ ਜੀ ਨਿਡਰ ਤੇ ਵਹਿਮਾਂ ਭਰਮਾਂ ਦੇ ਉਲਟ ਹੁੰਦੇ ਸਨ। ਉਹਨਾਂ ਨੇੜਿਉ ਅੱਕ ਦਾ ਡੰਡਾ ਤੋੜਿਆਂ ਸਾਇਦ ਉਹ ਭੀ ਡਰ ਗਏ ਹੋਣ ਤੇ ਉਸ ਲਾਟ ਵੱਲ ਚੱਲ ਪਏ। ਗੁਆਂਢੀ ਦੀ ਦੱਸੀ ਗੱਲ ਮੇਰੇ ਮਨ ਵਿੱਚ ਡਰ ਦਾ ਹੋਰ ਵਾਧਾ ਕਰੀ ਜਾ ਰਹੀ ਸੀ। ਅਸੀਂ ਅਗਾਹ ਤੁਰੇ ਗਏ। ਕੁਝ ਆਦਮੀਆਂ ਦੀ ਗੱਲਾਂ ਸੁਣਾਈ ਦੇਣ ਲੱਗੀਆਂ। ਚਾਰੇ ਪਾਸੇ ਗੂਹੜਾ ਹਨੇਰਾ ਫੈਲਿਆਂ ਹੋਇਆ ਸੀ। ਵੀਰ ਹੋਰ ਅੱਗੇ ਵਧ ਰਹੇ ਸਨ। ਪਰ ਮੈਂ ਡਰ ਦਾ ਮਾਰਿਆ ਰੁਕਣਾ ਚਾਹੁੰਦਾ ਸਾਂ। ਅਗਾਂਹ ਗਏ ਤਾਂ ਤਿੰਨ ਚਾਰ ਪੱਗਾਂ ਧੁੰਦਲੀਆਂ ਜਿਹੀਆਂ ਨਜ਼ਰ ਆਈਆਂ। ਹੋਰ ਅੱਗੇ ਜਾਣ ਤੇ ਆਦਮੀਆਂ ਦੇ ਚਿਹਰੇ ਸਪੱਸ਼ਟ ਹੋ ਗਏ। ਅਸਲ ਵਿੱਚ ਇਹ ਬਿਜਲੇ ਵਾਲੇ ਸਨ। ਖੰਭੇ ਤੋਂ ਬਿਜਲੀ ਠੀਕ ਕਰ ਰਹੇ ਸਨ। ਇਹ ਚਲਦੀ ਹੋਈ ਲਾਟ, ਜਗਦੀ ਹੋਈ ਬੈਟਰੀ ਸੀ। ਜਿਸ ਦੇ ਚਾਨਣੇ ਵਿੱਚ ਉਹ ਤਾਰਾਂ ਠੀਕ ਕਰ ਰਹੇ ਸਨ।

ਰਾਜਵਿੰਦਰ

## ਚੇਲੇ ਦਾ ਕਾਰਨਾਮਾ

ਕਈ ਸਾਲ ਪਹਿਲਾਂ ਮੈਂ ਬਠਿੰਡੇ ਦੇ ਪੀਰਖਾਨੇ ਵਿੱਚ ਹਰ ਵੀਰਵਾਰ ਨੂੰ 'ਚੌਂਕੀ ਭਰਨ' ਜਾਇਆ ਕਰਦਾ ਸੀ ਤੇ ਕਾਫੀ ਸੇਵਾ ਕਰਦਾ ਹੁੰਦਾ ਸੀ। ਇਕ ਦਿਨ ਮੈਂ ਦੇਖਿਆ ਕਿ ਇਕ ਚੇਲਾ ਪੁੱਛ ਦੇ ਰਿਹਾ ਸੀ ਤੇ ਪੁੱਛ ਲੈਣ ਵਾਲਾ ਆਦਮੀ ਉਸ ਦੀ ਹਰ ਦੱਸਣ ਵਾਲੀ ਗੱਲ ਤੇ ਨਾਂਹ ਕਰ ਰਿਹਾ ਸੀ। ਚੇਲਾ ਉਸ ਨੂੰ ਕਦੇ ਕਹਿੰਦਾ ਕਿ ਤੁਸੀਂ ਉਸ ਦੇਵਤੇ ਨੂੰ ਮੰਨਦੇ ਹੋ ਤੇ ਕਦੇ ਕਿਸੇ ਹੋਰ ਦੇਵਤੇ ਦਾ ਨਾਂ ਲੈ ਦਿੰਦਾ, ਪਰ ਸਹੀ ਨਾ ਦੱਸ ਸਕਿਆ। ਇਸ ਤੋਂ ਬਾਅਦ ਉਹ ਚੇਲਾ ਇਹ ਕਹਿ ਕੇ ਬੈਠ ਗਿਆ ਕਿ 'ਮੈਨੂੰ ਅੱਜ ਬਾਬੇ ਦਾ ਹੁਕਮ ਨਹੀਂ"। ਇਸ ਤੋਂ ਬਾਅਦ ਮੈਂ ਤੇ ਸਿਤਾਰਾ ਜਿਹਾ ਵਜਾਉਣ ਵਾਲਾ ਅਸੀਂ ਦੋਵੇਂ ਬਾਹਰ ਆ ਕੇ ਬੈਠ ਗਏ ਤੇ ਵੈਸੇ ਹੀ ਗੱਲਾਂ ਕਰਨ ਲੱਗੇ। ਇਨ੍ਹਾਂ ਵਿਚ ਉਹੀ ਚੇਲਾ ਸਾਡੇ ਕੋਲ ਆ ਗਿਆ। ਸਿਤਾਰ ਵਜਾਉਣ ਵਾਲਾ ਉਸ ਚੇਲੇ ਦੇ ਮਗਰ ਪੈ ਗਿਆ ਤੇ ਕਹਿਣ ਲਗਾ, "ਤੂੰ ਤਾਂ ਸਾਡੀ ਬੇਇਜਤੀ ਕਰਵਾ ਦਿੱਤੀ, ਤੇਰੇ ਤੋਂ ਪੁੱਛ ਨਹੀਂ ਦਿਤੀ ਗਈ।" ਚੇਲਾ ਕਹਿੰਦਾ ਕਿ ਯਾਰ ਅੱਜ ਤਾਂ ਬਾਬੇ ਦਾ ਹੁਕਮ ਨਹੀਂ ਹੋਇਆ।' ਦਾਤਾਰ ਵਜਾਉਣ ਵਾਲਾ ਕਹਿੰਦਾ "ਸਾਲ੍ਹਾ ਬਾਬੇ ਦਾ, ਤੈਨੂੰ ਮੈਂ ਦੱਸ ਨਹੀਂ ਰਿਹਾ ਸੀ ਕਿ ਇਹ ਪੁਛਣ ਵਾਲਾ (ਹਨੁਮਾਨ ਨੂੰ) ਮੰਨਦਾ ਹੈ,' ਮੈਂ ਸਮਝ ਗਿਆ ਕਿ ਸਿਤਾਰਾ ਵਜਾਉਣ ਵਾਲਾ (ਜਦੋਂ ਚਲੇ ਤੋਂ ਪੁਛ ਨਾ ਦਿਤੀ ਗਈ) ਹਨੂਮਾਨ ਦਾ ਸੋਹਲਾ (ਗੀਤ) ਗਾਉਣ ਲਗ ਗਿਆ ਸੀ। ਮੈਂ ਪੁਛਿਆ ਕਿ ਤੈਨੂੰ ਕੀ ਪਤੈ ਕਿ ਉਹ ਹਨੁਮਾਨ ਨੂੰ ਮੰਨਦਾ ਹੈ ਤਾਂ ਉਸ ਨੇ ਦੱਸਿਆ ਕਿ ਮੈਂ ਇਸ ਨੂੰ ਇਕ ਵਾਰ ਮੰਦਰ ਵਿਚ ਦੇਖਿਆ ਸੀ। ਮੈਂ ਸੋਚਿਆ ਕਿ ਇਨ੍ਹਾਂ ਦਾ ਕੰਮਹੀ ਇਹ ਹੈ, ਇਹ ਹਰ ਧਾਰਮਕ ਸਥਾਨ ਤੇ ਤੁੱਰੇ ਫਿਰਦੇ ਹਨ ਤੇ ਉਥੇ ਸਭ ਨੂੰ ਨਜ਼ਰ ਵਿਚ ਰਖਦੇ ਹਨ। ਫੇਰ ਉਹ ਅੰਦਾਜ਼ੇ ਲਾ ਕੇ ਦੱਸ ਦਿੰਦੇ ਹਨ। ਹੋਰ ਇਨ੍ਹਾਂ ਕੋਲ ਕੁਝ ਨਹੀਂ।

ਸੁਰਿੰਦਰ ਸਿੰਗਲਾ.
ਬਠਿੰਡਾ।



# ਪੀ. ਸੀ ਸਰਕਾਰ ਦੀ ਜਾਦੂ ਕਲਾ ਦਾ ਇੱਕ ਨਮੂਨਾ

**ਪੇਸ਼ਕਾਰੀ :**—ਸਹਾਇਕ ਕੁੜੀ ਅੱਖਾਂ ਤੇ ਕਾਲੀ ਪੱਟੀ ਬੰਨਕੇ ਕੁਰਸੀ ਤੇ ਇੱਕਠ ਵੱਲ ਮੂੰਹ ਕਰੀ ਬੈਠੀ ਹੈ। ਜਾਦੂਗਰ ਡਿਕਸਨਰੀ ਲੈ ਕੇ ਇੱਕਠ ਵਿੱਚ ਜਾਂਦਾ ਹੈ, ਕਿਸੇ ਇੱਕ ਦਰਸ਼ਕ ਤੋਂ ਡਿਕਸ਼ਨਰੀ ਵਿੱਚੋਂ ਇੱਕ ਸ਼ਬਦ ਚੁਣਵਾ ਲੈਂਦਾ ਹੈ। ਜਿਸ ਸ਼ਬਦ ਨੂੰ ਦਰਸ਼ਕ ਕਾਗਜ ਦੇ ਟੁਕੜੇ ਤੇ ਲਿਖ ਲੈਂਦਾ ਹੈ। ਜਾਦੂਗਰ ਉਸ ਸਮੇਂ ਡਿਕਸਨਰੀ ਬੰਦ ਕਰਕੇ ਸਟੇਜ ਤੇ ਆਉਂਦਾ ਹੈ। ਡਿਕਸ਼ਨਰੀ, ਅੱਖਾਂ ਤੇ ਪੱਟੀ ਬੰਨੀ ਬੈਠੀ ਕੁੜੀ ਨੂੰ ਦੇ ਦਿੰਦਾ ਹੈ। ਕੁੜੀ ਡਿਕਸ਼ਨਰੀ, ਫਰੋਲ ਕੇ ਚੁਣਿਆ ਸ਼ਬਦ ਦੱਸ ਦਿੰਦੀ ਹੈ। ਦਰਸ਼ਨ ਹੈਰਾਨ ਹੋ ਜਾਂਦੇ ਹਨ। ਜਾਦੂਗਰ ਨੂੰ ਉਸਦੀ ਕਲਾ ਦੀ ਦਾਦ ਦਿੰਦੇ ਹਨ।

**ਭੇਦ ਕੀ ਹੈ** :-ਇਸ ਟਰਿਕ ਵਿੱਚ ਜਾਦੂਗਰ ਤਿੰਨ ਸਿਗਨਲ ਆਪਣੀ ਸਹਾਇਕ ਕੁੜੀ ਨੂੰ ਦਿੰਦਾ ਹੈ, ਪੇਜ ਦਾ ਨੰਬਰ-ਸੱਜਾ ਜਾਂ ਖੱਬਾ ਕਾਲਮ ਤੇ ਸ਼ਬਦ। ਇਹ ਸਾਰੇ ਜਾਦੂਗਰ ਦੇ ਬੂਟਾਂ ਦੀ ਅਵਾਜ਼ ਨਾਲ ਨਾਲ ਸੰਬਧਿਤ ਹਨ। ਕੁੜੀ ਦੇ ਅੱਖਾਂ ਤੇ ਬੰਨੀ ਪੱਟੀ ਬਰੀਕ ਕਪੜੇ ਦੀ ਹੁੰਦੀ ਹੈ। ਜਿਸ ਵਿੱਚੋਂ ਕੁੜੀ ਸਭ ਕੁਝ ਦੇਖ ਸਕਦੀ ਹੈ।

ਸਟੇਜ ਤੇ ਆ ਕੇ ਜਾਦੂਗਰ ਆਪਣੇ ਰੁਮਾਲ ਨਾਲ ਮੂੰਹ ਸਾਫ਼ ਕਰਦਾ ਹੈ ਜਿਸਦਾ ਮਤਲਵ ਹੈ ਕਿ ਬੂਟਾਂ ਦੀ ਅਵਾਜ਼ ਦੀ ਅਸਲ ਗਿਣਤੀ ਸ਼ੁਰੂ ਹੈ। ਸਟੇਜ ਤੇ ਸੁਭਾਵਕ ਢੰਗ ਨਾਲ ਗੱਲਾਂ ਕਰਦਾ ਬੂਟਾਂ ਦੀ ਅਵਾਜ ਪੈਦਾ ਕਰਦਾ ਤੁਰਦਾ, ਉਨੇ ਕਦਮ ਜਿੰਨੇ ਕਿ ਡਿਕਸ਼ਨਰੀ ਦੇ ਪੇਜ ਦੇ ਪਹਿਲੇ ਅੰਕ ਲਈ ਜਰੂਰੀ ਹਨ। ਫ਼ਿਰ ਪਲ ਲਈ ਰੁਕਦਾ ਤੇ ਲੋੜ ਅਨੁਸਾਰ ਕਦਮ ਤੁਰਦਾ ਹੈ। ਇਸੇ ਤਰਾਂ ਜੇ ਜਰੂਰਤ ਹੋਵੇ ਤਾਂ ਤੀਜੇ ਜਾਂ ਚੋਥੇ ਹਿੱਸੇ ਲਈ ਚਲਦਾ ਹੈ। ਸੱਜਾ ਜਾਂ ਖੱਬਾ ਕਾਲਮ ਸਮਝਾਉਣ ਲਈ ਆਪਦੇ ਕੋਟ ਦੇ ਉਸੇ ਪਾਸੇ ਵਾਲੀ ਜੇਬ ਵਿੱਚ ਰੁਮਾਲ ਵਾਲਾ ਹੱਥ ਪਾ ਲੈਂਦਾ ਹੈ। ਤੀਜੇ ਨੰਬਰ ਤੇ ਚੁਣਵ ਸ਼ਬਦ ਕਿੰਨਵੀ ਲਾਈਨ ਤੇ ਹੈ, ਬਿਨ੍ਹਾਂ ਰੁਕੇ ਉਨੇ ਕਦਮ ਚਲਦਾ ਹੈ। ਜਿਸ ਤੋਂ ਸਹਾਇਕ ਕੁੜੀ ਸਾਰੀਆਂ ਗੱਲਾਂ ਨੂੰ ਸਮਝ ਲੈਂਦੀ ਹੈ। ਅਗਰ ਕਿਸੇ ਕਾਰਨ ਸਹਾਇਕ ਕੁੜੀ ਨੂੰ ਸਮਝ ਨਾ ਲੱਗੇ ਤਾਂ ਸਭਾਵਕ ਢੰਗ ਨਾਲ ਖੰਘ ਕੇ ਸਮਝਾ ਦਿੰਦੀ ਹੈ ਕਿ ਮੈਨੂੰ ਕੋਡ ਸਿਗਨਲ ਦੀ ਸਮਝ ਨਹੀਂ ਲੱਗੀ। ਜਾਦੂਗਰ ਸੁਭਾਵਕ ਢੰਗ ਨਾਲ ਇੱਕਠ ਨੂੰ ਗੱਲਾਂ ਵਿੱਚ ਉਲਾਝਾਈ ਰਖਦਾ ਹੈ ਤੇ ਸਾਰੇ ਕੋਡ ਸਿਗਨਲ ਦੁਹਰਾ ਦਿੰਦਾ ਹੈ।

**ਉਦਾਹਰਣ**:-ਮੰਨ ਲਓ ਇੱਕਠ ਵਿੱਚ ਬੈਠੇ ਦਰਸ਼ਕ ਨੇ Rational ਸ਼ਬਦ ਚੁਣਿਆਂ. ਜੋ ਕਿ ਡਿਕਸ਼ਨਰੀ ਦੇ ਪੰਨਾ ਨੰ: 435 ਸਫੇ ਦੇ ਸੱਜੇ ਕਾਲਮ ਦੀ ਅੱਠਵੀਂ ਲਾਈਨ ਤੇ ਤੇ ਦਰਜ ਹੈ। ਇਹ ਤਿੰਨੇ ਗੱਲਾਂ ਜਾਦੂਗਰ ਲਈ ਧਿਆਨ ਵਿੱਚ ਰਖਣੀਆਂ ਜਰੂਰੀ ਹਨ। ਜਾਦੂਗਰ ਸਟੇਜ ਤੇ ਜਾ ਕੇ ਰੁਮਾਲ ਨਾਲ ਮੂੰਹ ਸਾਫ਼ ਕਰਦਾ ਹੈ। ਚਾਰ ਕਦਮ ਤੁਰਦਾ. ਹੈ ਸੁਭਾਵਕ ਢੰਗ ਨਾਲ ਗੱਲਾਂ ਕਰਦਾ ਰੁਕ ਜਾਂਦਾ। ਫਿਰ ਤਿੰਨ ਤੁਰਦਾ ਤੇ ਰੁਕਦਾ ਫਿਰ ਪੰਜ ਕਦਮ। ਇਸ ਤਰ੍ਹਾਂ ਚਾਰ ਤਿੰਨ ਪੰਜ (435) ਪੇਜ ਨੰ: ਸਮਝਾ ਦਿੰਦਾ। ਦੂਜੇ ਸਟੈਪ ਲਈ ਰੁਮਾਲ ਵਾਲਾ ਹੱਥ ਕੋਟ ਦੀ ਸੱਜੀ ਜੇਬ ਵਿੱਚ ਪਾ ਲੈਂਦਾ ਹੈ। ਉਸ ਤੋਂ ਬਾਦ ਕਾਲਮ ਦੀ ਅੱਠਵੀਂ ਲਾਈਨ ਸਮਝਾਉਣ ਲਈ ਬਿਨਾ ਰੁਕੇ ਅੱਠ ਕਦਮ ਤੁਰਦਾ ਹੈ। ਫਿਰ ਸਹਾਇਕ ਦੀਆਂ ਅੱਖਾਂ ਤੋਂ ਪੱਟੀ ਖੋਲ ਦਿੰਦਾ। ਸਹਾਇਕ ਕੁੜੀ ਉਪਰੋਕਤ ਗੁਪਤ ਇਸ਼ਾਰਿਆਂ ਦੀ ਮਦਦ ਨਾਲ ਚੁਣਿਆ ਸ਼ਬਦ ਦੱਸ ਦਿੰਦੀ ਹੈ।

ਪੇਸ਼ਕਸ਼—ਅਮੀਰਜੀਤ

## ਪਾਠਕਾਂ ਦੇ ਨਾਂ ਇੱਕ ਸੁਨੇਹਾ

ਜੇ ਤੁਸੀਂ ਚਾਹੁੰਦੇ ਹੋ ਕਿ 'ਤਰਕਸ਼ੀਲ' ਪੰਜਾਬ ਦੇ ਕੋਨੇ ਕੋਨੇ ਵਿੱਚ ਵੱਧ ਤੋਂ ਵੱਧ ਲੋਕਾਂ ਦੇ ਹੱਥਾਂ ਵਿੱਚ ਪਹੁੰਚੇ ਤਾਂ

- ★ 'ਤਰਕਸ਼ੀਲ' ਦੇ ਸਲਾਨਾ ਗਾਹਕ ਬਣਾਉਣ ਦੀ ਮੁਹਿੰਮ ਵਿੱਚ ਸਰਗਰਮੀ ਨਾਲ ਜੁੱਟ ਜਾਉ।
- ★ ਪੇਪਰ ਵਿੱਚ ਛੱਪੀਆਂ ਲਿਖਤਾਂ ਬਾਰੇ ਉਸਾਰੂ ਸੁਝਾਅ ਭੇਜੋ।
- ★ ਛਪਣ ਲਈ ਵੱਧ ਤੋਂ ਵੱਧ ਲਿਖਤਾਂ ਭੇਜੋ।
- ★ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜੋ।
- ★ ਤੁਹਾਡੇ ਸਾਝੇ ਉਦਮ ਨਾਲ ਹੀ ਤਰਕਸ਼ੀਲ ਆਪਣੇ ਨਿਸ਼ਾਨੇ ਵੱਲ ਵੱਧ ਸਕੇਗਾ।

ਨੋਟ : ਰੇਸ਼ਨੇਲਿਸਟ ਸਸਾਇਟੀ ਦੀਆਂ ਸਮੂਹ ਇਕਾਈਆਂ ਤਰਕਸ਼ੀਲ ਨੰਬਰ 1 ਅਤੇ 2 ਦਾ ਬਣਦਾ ਬਕਾਇਆ ਤੁਰੰਤ ਡਾਕ ਰਾਹੀਂ ਪਹੁੰਚਦਾ ਕਰਨ।

ਸੰਪਾਦਕੀ ਬੋਰਡ



(ਸਫਾ 36 ਦੀ ਬਾਕੀ)

ਹੋਈ। ਜਥੇਬੰਦੀ ਦੇ ਵਿਕਾਸ ਕਰਨ ਵਿਚ ਗੁਰਸਰਨ ਸਿੰਘ ਪ੍ਰਧਾਨ ਪੁਲਸ ਮੰਚ ਅਤੇ ਮਾਛੀਵਾੜਾ ਕਲਾ ਮੰਚ ਦੇ ਰੋਲ ਨੂੰ ਵੀ ਨੋਟ ਕੀਤਾ ਗਿਆ। ਪੰਜਾਬ ਦੀਆਂ ਮੌਜੂਦਾ ਹਾਲਤਾਂ ਵਿੱਚ ਜਦੋਂ ਧਾਰਮਿਕ ਅਤੇ ਫਿਰਕੂ ਜਨੂੰਨ ਇੱਕ ਗੰਭੀਰ ਸਮਸਿਆ ਬਣਿਆ ਹੋਇਆ ਹੈ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਵੱਲੋਂ ਨਿਭਾਏ ਰੋਲ ਨੂੰ ਵੀ ਬਹਿਸ ਅਧੀਨ ਲਿਆਦਾ ਗਿਆ। ਇਸੇ ਅਜੰਡੇ ਵਿੱਚ ਜਥੇਬੰਦੀ ਦੀ ਆਗੂ ਟੀਮ ਦਾ ਰੋਲ ਵੀ ਬਹਿਸ ਦਾ ਵਿਸ਼ਾ ਬਣਿਆ। ਆਗੂ ਟੀਮ ਵੱਲੋ ਰਹੇ ਨੁਕਸਾਂ ਫਰਕਾਂ ਨੂੰ ਵਿਚਾਰਨ ਵੇਲੇ ਉਸ ਵੇਲੇ ਦੀਆਂ ਠੋਸ ਗਲਾਂ ਨੂੰ ਧਿਆਨ ਵਿੱਚ ਰਖਦੇ ਹੋਏ ਭਦੋੜ ਇਾਕਈ ਦੇ ਮੈਂਬਰਾਂ ਵਲੋਂ ਧਰਮ ਸੰਬੰਧੀ ਲਏ ਵਧਵੇਂ ਪੈਂਤੜੇ ਨੂੰ ਨੋਟ ਕੀਤਾ ਗਿਆ। ਜਿਸ ਪਿਛੇ ਕਾਰਨ ਜਥੇਬੰਦੀ ਵਲੋਂ ਇਸ ਮਸਲੇ ਤੇ ਕੋਈ ਸਪਸ਼ਟ ਸਟੈਂਡ ਨਾਂ ਹੋਣ ਦਾ ਸੀ। ਆਗੂ ਟੀਮ ਵਲੋ ਸਫਾਂ ਦਾ ਬੋਧਿਕ ਵਿਕਾਸ ਅਤੇ ਜਥੇਬੰਦਕ ਉਸਾਰੀ ਵੱਲ ਲੋੜੀਂਦਾ ਧਿਆਨ ਨਾ ਦੇ ਕੇ ਪ੍ਰਚਾਰ ਪ੍ਰਸਾਰ ਵੱਲ ਉਲਾਰ ਰਵਈਆਂ ਵੀ ਨੋਟ ਕੀਤਾ ਗਿਆ। ਮਾਨਸਿਕ ਰੋਗਾਂ ਦਾ ਇਲਾਜ ਕਰਦੇ ਸਮੇਂ ਹਿਪਨੋਟਿਜਮ ਦੇ ਤਰੀਕੇ ਦੀ ਅਸਰਦਾਰੀ ਨੂੰ ਵਿਚਾਰਨ ਵੇਲੇ ਇਹ ਨੋਟ ਕੀਤਾ ਗਿਆ ਕਿ ਮਾਨਸਿਕ ਰੋਗਾਂ ਪਿਛੇ ਸਮਾਜਿਕ ਅਤੇ ਆਰਥਿਕ ਕਾਰਨ ਹੁੰਦੇ ਹਨ ਜਿੰਨਾ, ਨੂੰ ਦੂਰ ਕਰਨ ਤੋਂ ਬਿਨਾ ਕਿਸੇ ਮਰੀਜ ਦਾ ਸਥਾਈ ਇਲਾਜ ਨਹੀਂ ਕੀਤਾ ਜਾ ਸਕਦਾ। ਅਸੀਂ ਇਸ ਸੰਬੰਧੀ ਲੋਕਾਂ ਨੂੰ ਸਪਸ਼ਟ ਨਹੀਂ ਕਰ ਸਕੇ। ਜਾਦੂ ਦੇ ਟਰਿਕ ਦਿਖਾਉਣ ਵਾਲੀਆਂ ਇਕਾਈਆਂ ਦਾ ਹਾਂ ਪੱਖੀ ਰੋਲ ਵਿਚਾਰਨ ਵੇਲੇ ਇਨਾਂ, ਪ੍ਰਤੀ ਉਲਾਰ ਰਵਈਆ ਵੀ ਨੋਟ ਕੀਤਾ ਗਿਆ। ਪਰਚਾਰ ਜਥੇਬੰਦੀ ਦੇ ਕੰਮਾ ਦਾ ਰੀਵੀਊ ਕਰਦੇ ਸਮੇਂ ਪੋਸਟਰਾਂ, ਲੀਫਲੈਟਾਂ, ਜਨਤਕ ਸਮਾਗਮਾਂ ਦੇ ਨਾਲ ਤਰਕਸ਼ੀਲ ਦੇ ਰੋਲ ਨੂੰ ਵੀ ਵਿਚਾਰਿਆ ਗਿਆ। ਪੇਪਰ ਦਾ ਮਿਆਰ ਅਤੇ ਸੰਪਾਦਕੀ ਬੋਰਡ ਦੀ ਸੀਮਤ ਸਮਰੱਥਾ ਤੇ ਬਹਿਸ ਕਰਦੇ ਸਮੇਂ ਇਹ ਵੀ ਨੋਟ ਕੀਤਾ ਗਿਆ ਕਿ ਪਰਚੇ ਵਿੱਚ ਨਰੋਲ ਸਾਹਿਤਕ ਪੱਖ ਨੂੰ ਲੋੜ ਤੋਂ ਵੱਧ ਥਾਂ ਦਿੱਤੀ ਗਈ ਹੈ। ਵਿਗਿਆਨਕ ਲੇਖਾ ਤੇ ਘੱਟ ਜੋਰ ਦਿੱਤਾ ਗਿਆ ਹੈ। ਜਥੇਬੰਦੀ ਦੇ ਪਹਿਲੇ ਕਨਵੀਨਰ ਸ਼੍ਰੀ ਮੇਘ ਰਾਜ ਮਿੱਤਰ ਦੇ ਰੋਲ ਤੇ ਵੀ ਭਰਵੀਂ ਬਹਿਸ ਹੋਈ। ਜਿੱਥੇ ਸ਼ੁਰੂ ਵਿੱਚ ਉਸਦਾ ਜਥੇਬੰਦੀ ਬਣਾਉਣ ਵਿਚੋਂ ਪਹਿਲਕਦਮੀ ਵਾਲਾ ਵਧੀਆ ਪੱਖ ਨੋਟ ਕੀਤਾ ਗਿਆ ਉਥੇ ਉਸ ਦੀਆਂ ਗੰਭੀਰ ਕਮਜੋਰੀਆਂ ਜਿਨਾਂ ਵਿਚ ਉਸਦੀ ਜਥੇਬੰਦੀ ਦੀ ਜਮਹੂਰੀ ਕਾਰਜ ਵਿਧੀ ਦੇ ਉਲਟ ਆਪਾ ਪੁਗਾਊ ਧੱਕੜ ਕਿਸਮ ਦੀ ਅਤੇ ਵਿਰੋਧ ਨੂੰ ਸਹਿਣ ਨਾ ਕਰਨ ਦੀ ਪਹੁੰਚ ਵੀ ਬਹਿਸ ਦਾ ਵਿਸ਼ਾ ਬਣੀ। ਜਥੇਬੰਦੀ ਦੀ ਆਗੂ ਟੀਮ ਵੱਲੋ ਉਸ ਪ੍ਰਤੀ ਰਿਐਤ ਦਿਲੀ ਵਾਲਾ ਰਵਈਆ ਰੱਖਣਾ ਅਤੇ ਮਸਲੇ ਨੂੰ ਲੋਕਾਂ ਅੱਗੇ ਖੁੱਲੇ ਰੂਪ ਵਿੱਚ ਨਾਂ ਲਿਜਾਣ ਕਰਕੇ ਹੋਏ ਹਰਜੇ ਨੂੰ ਵੀ ਨੋਟ ਕੀਤਾ ਗਿਆ। ਰੋਸ਼ਨੀ ਦਾ ਛਪਣਾ ਜਥੇਬੰਦੀ ਅਸੂਲਾਂ ਦਾ ਮਸਲਾ ਹੈ। ਇਸ ਵਿਚ ਨੂੰ ਲੇਖਾਂ ਦੇ ਤੱਤ ਵਿਚਾਰਧਾਰਨ ਮਸਲੇ ਨਾਲ ਜੁੜਿਆ ਹੋਇਆ ਹੈ। ਇਲਜਾਮ ਵੱਲੋਂ ਇਹ ਫੈਸਲਾ ਕੀਤਾ ਗਿਆ ਕਿ ਰੋਸ਼ਨੀ ਕਿਤਾਬ ਦਾ ਰੀਵੀਊ ਤਰਕਸ਼ੀਲ ਦਾ ਸੰਪਾਦਕੀ ਬੋਰਡ ਕਰੇ ਅਤੇ ਪਰਚੇ ਵਿੱਚ ਦਿੱਤਾ ਜਾਵੇ।

## ਐਲਾਨ ਅਤੇ ਵਿਧਾਨ

ਇਜਲਾਸ ਦੇ ਦੂਸਰੇ ਸ਼ੈਸ਼ਨ ਵਿੱਚ ਜਥੇਬੰਦੀ ਦਾ ਐਲਾਨਨਾਮਾ ਅਤੇ ਵਿਧਾਨ ਬਹਿਸ ਵਿਚਾਰ ਦਾ ਅਜੰਡਾ ਸੀ। ਸਮੁੱਚੇ ਇਜਲਾਹ ਨੇ ਐਲਾਨਨਾਮੇ ਦੇ ਖਰੜੇ ਵਿਚਲੇ ਤੱਤ–

**"ਵੀਹਮਾਂ ਭਰਮਾਂ ਦੇ ਖਿਲਾਫ਼ ਇਸ ਲੜਾਈ ਨੂੰ ਮੁਕਤੀ ਲਈ ਪ੍ਰੋਲੇਤਾਰੀਆਂ ਦੀ ਲੜਾਈ ਨਾਲ ਜੋੜ ਹੀ ਜਿੱਤਿਆ ਜਾ ਸਕਦਾ ਹੈ। ਦੂਸਰੇ ਸ਼ਬਦਾਂ ਵਿੱਚ ਉਨਾਂ, ਸਮਾਜਿਕ ਹਾਲਤਾਂ ਨੂੰ ਜਿਹੜੀਆਂ ਪਾਖੰਡਾਂ ਨੂੰ ਜਨਮ ਦਿੰਦੀਆਂ ਹਨ, ਖਤਮ ਕਰਕੇ ਹੀ ਇਨਾਂ, ਪਾਖੰਡਾਂ ਤੋਂ ਬਚਿਆਂ ਜਾ ਸਕਦਾ ਹੈ। ਰੈਸ਼ਨੇਲਿਸਟ ਸੁਸਾਇਟੀ ਸਰਮਾਏਦਾਰ ਜਮਾਤ ਵੱਲੋਂ ਫ਼ੈਲਾਈ ਜਾਂਦੀ ਅੰਧ ਵਿਸ਼ਵਾਸਾ ਦੀ ਧੁੰਦ ਨੂੰ ਵਿਗਿਆਨਕ ਵਿਚਾਰ-ਧਾਰਾ ਦੀ ਤੇਜ ਰੋਸ਼ਨੀ ਨਾਲ ਚੀਰ ਸੁਟੇਗੀ"—**

(ਐਲਾਨਨਾਮੇ ਦੇ ਖਰੜੇ ਚੋਂ)

ਨੂੰ ਪ੍ਰਵਾਨ ਕਰਦੇ ਹੋਏ ਕੁੱਝ ਛੋਟੀਆਂ ਤੇ ਦੋਮ ਦਰਜੇ ਦੀਆਂ ਤਬਦੀਲੀਆਂ ਤੇ ਵਾਧੇ ਕਰਕੇ ਪਾਸ ਕੀਤਾ।

ਵਿਧਾਨ ਦੇ (ਖਰੜੇ) ਵਿੱਚ ਸੋਧ ਕਰਕੇ : ਜਥੇਬੰਦਕ ਢਾਂਚੇ ਦੇ ਤਿੰਨ ਕਿਸਮ ਦੀਆਂ ਇਕਾਈਆਂ (i) "ਯੂਨਿਟ ਪੱਧਰ

(ii) ਜਿਲਾ ਪੱਧਰ (iii) ਸੂਬਾ ਪੱਧਰ ਤੇ ਬਣਾਈਆਂ ਗਈਆਂ ਜਥੇਬੰਦੀ ਦਾ ਸਿਆਸੀ ਪਾਰਟੀਆਂ ਅਤੇ ਜਨਤਕ ਜਥੇਬੰਦੀਆਂ ਨਾਲ ਰਿਸ਼ਤੇ ਬਾਰੇ, ਡੈਲੀਗੇਟ ਇਜਲਾਸ ਦੀ ਬਣਤਰ, ਕੰਮ ਦਾ ਖੇਤਰ, ਜਾਬਤੇ ਦੀ ਕਾਰਵਾਈ, ਮੈਂਬਰਾਂ ਦੇ ਅਧਿਕਾਰ ਤੇ ਫਰਜ, ਮੈਂਬਰ ਸ਼ਿਪ ਫੀਸ ਆਦਿ ਵਿਸ਼ਿਆਂ ਤੇ ਭਰਵੀਂ ਬਹਿਸ ਹੋਈ ਅਤੇ ਲੋੜੀਂਦੀਆਂ ਸੋਧਾਂ ਕਰਕੇ ਪਾਸ ਕੀਤੇ ਗਏ ।

**ਧਰਮ ਸੰਬੰਧੀ ਸਮਝ** :- ਇਜਲਾਸ ਦੇ ਤੀਜੇ ਸ਼ੈਸਨ ਵਿੱਚ ਧਰਮ ਸੰਬਧੀ ਸਮਝ ਤੇ ਤਿਆਰ ਕੀਤਾ ਖਰੜਾ ਪੜ੍ਹਿਆ ਗਿਆ । ਇਸ ਦੇ ਮੁੱਖ ਲਛਣ ਅਤੇ ਸੁਸਾਇਟੀ ਦੀ ਧਰਮ ਸੰਬੰਧੀ ਪਹੁੰਚ ਤੇ ਭਰਵੀਂ ਬਹਿਸ ਹੋਈ । ਰੈਸ਼ਨੈਲਿਸਟ ਸੁਸਾਇਟੀ ਦੀ ਧਰਮ ਸਬੰਧੀ ਪਹੁੰਚ ਜੋ ਕਿ ਡੈਲੀਗੇਟਾਂ ਨੇ ਬਹਿਸ ਵਿਚਾਰ ਤੋਂ ਬਾਅਦ ਤਹਿ ਕੀਤੀ ਉਸ ਦਾ ਸਾਰ ਤੱਤ ਇਹ ਬਣਦਾ ਸੀ—ਹਾਕਮ ਜਮਾਤਾਂ ਵੱਲੋਂ ਧਰਮ ਨੂੰ ਆਪਣੇ ਜਮਾਤੀ ਹਿਤਾਂ ਲਈ ਵਰਤੇ ਜਾਣ ਸਦਕਾ ਧਰਮ ਨੇ ਜਿੰਦਗੀ ਦੇ ਹਰ ਖੇਤਰ ਰਾਜ਼ਨੀਤੀ, ਕਾਨੂੰਨ. ਵਿਦਿਆ, ਕਲਾ, ਸਭਿਆਚਾਰ ਅਤੇ ਸਮਾਜਿਕ ਰਸਮਾਂ ਵਿੱਚ ਦਖਲ ਅੰਦਾਜੀ ਕੀਤੀ ਹੈ ਅਤੇ ਇਸ ਤਰਾਂ ਧਰਮ ਇੱਕ ਨਿੱਜੀ ਮਸਲਾ ਨਾ ਰਹਿ ਕ ਇੱਕ ਸਮਾਜਿਕ ਮਸਲਾ ਬਣ ਗਿਆ ਹੈ । ਭਾਵੇਂ ਸਾਡਾ ਮੁੱਖ ਨਿਸ਼ਾਨਾ ਸਮਾਜਿਕ ਵਿਕਾਸ ਲਈ ਹਰ ਮਨੁੱਖ ਨੂੰ ਵਿਗਿਆਨਕ ਵਿਚਾਰਧਾਰਾ ਨਾਲ ਚੇਤੰਨ ਕਰਕੇ ਉਸ ਨੂੰ ਸਾਰੇ ਧਾਰਮਿਕ ਸੰਕਲਪਾਂ ਤੋਂ ਮੁਕਤ ਕਰਨਾ ਹੈ ਪਰ ਸਾਨੂੰ ਅਜੋਕੀਆਂ ਹਾਲਤਾਂ ਵਿੱਚ ਸਭ ਤੋਂ ਪਹਿਲਾਂ ਧਰਮ ਨੂੰ ਸਮਾਜਿਕ ਜਿੰਦਗੀ ਦੇ ਬਾਕੀ ਪਹਿਲੂਆਂ ਨਾਲੋਂ ਨਿਖੇੜ ਕੇ ਇਸ ਨੂੰ ਕਿਸੇ ਵਿਅਕਤੀ ਦੇ ਨਿੱਜੀ ਵਿਸਵਾਸਾਂ ਜਾਂ ਭਾਵਨਾਵਾਂ ਤੱਕ ਸੀਮਤ ਕਰਨ ਲਈ ਜੋਰ ਦੇਣਾ ਚਾਹੀਦਾ ਹੈ । ਸਾਨੂੰ ਸਰਕਾਰ ਤੋਂ ਮੰਗ ਕਰਨੀ ਚਾਹੀਦੀ ਹੈ ਕਿ ਰਾਜ ਵੱਲੋਂ ਕਿਸੇ ਖਾਸ ਧਰਮ ਨੂੰ ਮੰਨਣ ਜਾਂ ਨਾਂ ਮੰਨਣ ਲਈ ਮਜਬੂਰ ਨਾ ਕੀਤਾ ਜਾਵੇ ਸਰਕਾਰੀ ਪ੍ਰਚਾਰ ਸਾਧਨਾਂ ਦੀ ਇਸ ਲਈ ਹੁੰਦੀ ਦੁਰਵਰਤੋਂ ਬੰਦ ਕੀਤੀ ਜਾਵੇ । ਵਿਦਿਅਕ ਸੰਸਥਾਵਾਂ ਦੇ ਪਾਠਕਰਮ ਵਿੱਚੋਂ, ਕਾਨੂੰਨ ਦੇ ਖੇਤਰ ਵਿੱਚੋਂ ਇਸ ਦੀ ਦਖਲ ਅੰਦਾਜ਼ੀ ਬੰਦ ਹੋਣੀ ਚਾਹੀਦੀ ਹੈ ।

**(IRA) ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨ ਨਾਲ ਜੁੜਨ ਸੰਬੰਧੀ** :-IRA ਨਾਲ ਜੁੜਨ ਸੰਬੰਧੀ ਅਜੰਡੇ ਨੂੰ ਵਿਚਾਰ ਕੇ ਇਹ ਫੈਸਲਾ ਕੀਤਾ ਗਿਆ ਕਿ ਸਮੁੱਚੀ ਲਹਿਰ ਦੇ ਵਿਕਾਸ ਹਿਤ ਸਾਨੂੰ ਆਪਣੇ ਐਲਾਨਨਾਮੇ ਅਤੇ ਵਿਧਾਨ ਦੀ ਰੋਸ਼ਨੀ ਵਿੱਚ ਏਕਤਾ ਲਈ ਭਰਪੂਰ ਕੋਸ਼ਿਸ਼ਾਂ ਕਰਨੀਆਂ ਚਾਹੀਦੀਆਂ ਹਨ । **IRA** ਦੇ ਜਰਨਲ ਸਕੱਤਰ ਸੈਨਲ ਐਡ-ਮਾਰਕੂ ਕੁੱਝ ਨਿੱਜੀ ਮਜਬੂਰੀਆਂ ਕਰਕੇ ਇਜਲਾਸ ਵਿੱਚ ਪਹੁੰਚ ਨਾਂ ਸਕੇ ਇਸ ਲਈ ਕੁੱਝ ਵਿਆਖਿਆਵਾਂ ਮੌਕੇ ਤੇ ਨਾਂ ਹੋਣ ਕਰਕੇ ਸੂਬਾ ਕਮੇਟੀ ਨੂੰ ਗੱਲਬਾਤ ਅੱਗੇ ਚਲਾਉਣ ਦੇ ਅਧਿਕਾਰ ਦਿੱਤੇ ਗਏ ।

**ਕਾਰਜ ਵਿਉਤ** :- ਜਥੇਬੰਦੀ ਦੀ ਆਉਣ ਵਾਲੇ ਸਮੇਂ ਲਈ ਕਾਰਜਵਿਉਤ ਤਹਿ ਕਰਦਿਆਂ ਡੈਲੀਗੇਟਾਂ ਨੇ ਪਿਛਲੇ ਕੰਮਾ ਦੇ ਲੇਖੇ-ਜੋਖੇ ਨੂੰ ਧਿਆਨ ਵਿੱਚ ਰਖਦਿਆਂ ਮੁੱਖ ਕੰਮ ਜਥੇਬੰਦੀ ਦੇ ਕੇਡਰ ਦਾ ਬੌਧਿਕ ਵਿਕਾਸ ਕਰਨਾ (Ecucation) ਤਹਿ ਕੀਤਾ । ਇਸ ਸੰਬੰਧੀ ਕੁੱਝ ਢੰਗ-ਤਰੀਕੇ ਜਿਵੇਂ ਲਾਏ-ਬਰੇਰੀਆਂ ਦੀ ਸਥਾਪਨਾ ਕਰਨਾ, ਵੱਖੋਂ ਵਖੇ ਪਧਰਾਂ ਦੇ ਮੈਬਰਾਂ ਦੀ ਸਿਖਲਾਈ ਲਈ ਕੈਂਪ, ਮੀਟਿੰਗਾਂ ਆਯੋਜਤ ਕਰਨਾ ਵੱਖ ਵੱਖ ਵਿਸ਼ਿਆਂ ਤੇ ਸੈਮੀਨਾਰ ਬਹਿਸਾਂ ਦਾ ਪ੍ਰਬੰਧ ਕਰਨਾ ਸ਼ਾਮਲ ਸਨ । ਤਰਕਸ਼ੀਲ ਦੇ ਮਿਆਰ ਨੂੰ ਉੱਚਾ ਚੁੱਕਣ ਲਈ ਵਿਸ਼ੇਸ਼ ਕੋਸ਼ਿਸ਼ਾ ਕਰਕੇ–ਸਾਹਿਤਕ ਭਾਗ ਨੂੰ ਘੱਟ ਕਰਕੇ ਰੋਚਿਕ ਅਤੇ ਲੋਕ-ਬੋਲੀ ਵਿੱਚ ਲਿਖੇ ਵਿਗਿਆਨਕ ਲੇਖਾਂ ਨੂੰ ਪਹਿਲ ਦੇਣ ਬਾਰੇ ਵੀ ਤਹਿ ਕੀਤਾ ਗਿਆ । ਜਥੇਬੰਦੀ ਅਤੇ ਪਰਚੇ ਲਈ ਆਪਸੀ ਤਾਲਮੇਲ. ਸਮੇਂ ਸਿਰ ਜਾਣਕਾਰੀ ਅਤੇ ਹੋਰ ਲੋੜੀਂਦੇ ਪ੍ਰਬੰਧਾਂ ਲਈ ਇਕੋ ਦਫਤਰ ਦੀ ਸਥਾਪਨਾ ਕਰਨਾਂ ਅਤੇ ਕੁੱਝ ਕੁਲਵਕਤੀ ਮੈਬਰਾਂ ਦੀ ਡਿਊਟੀ ਲਾਉਣ ਦਾ ਵੀ ਫੈਸਲਾ ਹੋਇਆ ।

ਮਾਨਸਿਕ ਬੀਮਾਰੀਆਂ ਦੇ ਇਲਾਜਾਂ ਲਈ ਮਾਹਰ ਡਾਕਟਰਾਂ ਦੀ ਸਲਾਹਕਾਰ ਕਮੇਟੀ ਬਣਾਉਣ ਅਤੇ ਮਾਹਰ ਹਿਪਨੋਟਾਈਜਰਾ ਦੀ ਟੀਮ ਤਿਆਰ ਕਰਨ ਦਾ ਫੈਸਲਾ ਹੋਈਆ ।

ਸਾਡੇ ਮੈਂਬਰਾਂ ਦਾ ਧਾਰਮਿਕ ਰਸਮਾਂ ਵਿੱਚ ਕੀ ਰੋਲ ਹੋਵੇ ਇਸ ਬਾਰੇ ਵੀ ਬਹਿਸ–ਵਿਚਾਰ ਹੋਈ । ਕਿਉਂਕਿ ਸਾਡੇ ਸਭਿਆਚਾਰ ਵਿੱਚ ਸਮਾਜਿਕ ਅਤੇ ਧਾਰਮਿਕ ਰਸਮਾਂ ਰੱਲਗੱਡ ਹੋਈਆਂ ਹਨ । ਅਤੇ ਬਹੁਤੇ ਸਮਾਗਮਾਂ ਤੇ ਇਕੋ ਸਮੇਂ ਦੋਨੋਂ ਰਸਮਾਂ ਕੀਤੀਆਂ ਜਾਂਦੀਆਂ ਹਨ ਇਸ ਲਈ ਇਸ ਮਸਲੇ ਨੂੰ



ਕੋਈ ਕਟੱੜ ਪਹੁੰਚ ਅਪਣਾਉਂਣ ਦੀ ਬਜਾਏ ਇਸੇ ਸੰਦਰਭ ਵਿੱਚ ਲੈਣਾ ਚਾਹੀਦਾ ਹੈ । ਵਹਿਮਾਂ-ਭਰਮਾ ਵਿੱਚ ਵੱਧ ਖੁਭੀਆਂ ਇਸਤਰੀਆਂ ਵੱਲ ਆਉਂਣ ਵਾਲੇ ਸਮੇਂ ਵਿੱਚ ਵੱਧ ਧਿਆਨ ਕੇਂਦਰਤ ਕਰਨ ਦਾ ਫੈਸਲਾ ਕੀਤਾ ਗਿਆ । ਅਗਾਂਹਵਧੂ ਤੇ ਜਨਤਕ ਤਰਜ਼ ਦੀਆਂ ਜਥੇਬੰਦੀਆਂ ਨਾਲ ਸਾਂਝੇ ਮਸਲਿਆਂ ਤੇ ਸਾਂਝੀਆਂ ਸਰਗਰਮੀਆਂ ਕਰਨ ਬਾਰੇ ਵੀ ਫੈਸਲਾ ਕੀਤਾ ਗਿਆ ।

ਇਜਲਾਸ ਵਿੱਚ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਜਰਨਲ ਸਕਤਰ ਨੇ ਹੁਣ ਤੱਕ ਦਾ ਫੰਡਾਂ ਦਾ ਹਿਸਾਬ ਕਿਤਾਬ ਸੁਸਾਇਟੀ ਵਲੋਂ ਛਪਾਈਆਂ ਕਿਤਾਬਾਂ ਦਾ ਹਿਸਾਬ ਕਿਤਾਬ ਅਤੇ ਤਰਕਸ਼ੀਲ ਦੇ ਸਲਾਨਾਂ ਚੰਦਿਆਂ ਦੀ ਗਿਣਤੀ ਬਾਰੇ ਵੇਰਵੇ ਦਿੱਤੇ ।

ਇਜਲਾਸ ਦੀ ਸਮਾਪਤੀ ਕੁੱਝ ਮਤੇ ਪਾਸ ਕਰਕੇ ਹੋਈ । ਮਤਿਆ ਦਾ ਸਾਰ-ਤੱਤ ਇਹ ਬਣਦਾ ਸੀ ।

1 ਰੈਸ਼ਨੇਲਿਸਟ ਸੁਸਾਇਟੀ ਪੰਜਾਬ ਨਸਲ ਪ੍ਰਸਤੀ ਦਾ ਕਰੜਾ ਵਿਰੋਧ ਕਰਦੀ ਹੈ ਅਤੇ ਦੱਖਣੀ ਅਫਰੀਕਾ ਵਿੱਚ ਨਸਲ ਪ੍ਰਸਤੀ ਦੇ ਖਿਲਾਫ ਲੜ ਰਹੇ ਲੋਕਾਂ ਦੀ ਹਮਾਇਤ ਕਰਦੀ ਹੈ ।

2 ਪੰਜਾਬ ਅਤੇ ਦੇਸ ਦੇ ਹੋਰਨਾਂ ਹਿੱਸਿਆ ਵਿੱਚ ਹੋ ਰਹੇ ਫਿਰਕੂ ਕਤਲਾਂ ਦੀ ਨਿਖੇਦੀ ਕਰਦੀ ਹੈ ।

3 ਸਰਕਾਰੀ ਕਾਗਜਾਂ ਵਿੱਚ, ਕਾਨੂੰਨ ਵਿੱਚ ਅਤੇ ਪ੍ਰਚਾਰ । ਪਸਾਰ ਦੇ ਸਾਧਨਾਂ ਵਿੱਚ ਧਰਮਾਂ ਦੇ ਦਖਲ ਨੂੰ ਬੰਦ ਕਰਨ ਦੀ ਮੰਗ ਕਰਦੀ ਹੈ ।

4 ਸਰਕਾਰ ਵੱਲੋਂ ਚਲਾਈ ਲਾਟਰੀ ਪ੍ਰਣਾਲੀ ਜੋ ਕਿਸਮਤ ਤੇ ਅਧਾਰਤ ਹੈ ਨੂੰ ਬੰਦ ਕਰਨ ਦੀ ਮੰਗ ਕਰਦੀ ਹੈ ।

5 ਸਰਕਾਰੀ ਫੰਗਸ਼ਨਾਂ (ਉਦਘਾਟਨ ਵਗੈਰਾ) ਧਾਰਮਿਕ ਬੰਦ ਕਰਨ ਦੀ ਮੰਗ ਕਰਦੀ ਹੈ ।

ਡੈਲੀਗੇਟ ਇਜਲਾਸ ਨੇ ਮੌਜੂਦਾ ਯੂਨਿਟ ਇਕਾਈਆਂ ਦੀ ਚੋਣ ਨੂੰ ਮਾਨਤਾ ਦੇ ਕੇ ਸੂਬਾ ਕਮੇਟੀ ਨੂੰ ਨਵੀਆਂ ਚੋਣਾਂ ਤੱਕ ਐਡਹਾਕ ਸੂਬਾ ਕਮੇਟੀ ਵਜੋਂ ਕੰਮ ਕਰਨ ਦੀ ਆਗਿਆ ਦਿੱਤੀ । ਸਿਰਫ 5 ਯੂਨਿਟਾਂ ਦੀ ਚੋਣ ਜਿੰਨਾਂ ਵਿੱਚ ਸੂਬਾ ਪੱਧਰ ਦੇ ਅਹੁਦੇਦਾਰ (ਵਿਧਾਨ ਦੇ ਖਰੜੇ ਅਨੁਸਾਰ) ਉਪਰ ਜਾਣ ਕਰਕੇ ਦੁਬਾਰਾ ਹੋ ਚੁੱਕੀ ਹੈ ਕੀਤੀ ਜਾਵੇਗੀ । ਇਹ ਚੋਣ 10 ਸਤੰਬਰ ਤੱਕ ਮੁਕੰਮਲ ਕੀਤੀ ਜਾਵੇਗੀ । ਜਿਲਾ ਪੱਧਰ ਦੀਆਂ ਚੋਣਾਂ 30 ਸਤੰਬਰ ਤੱਕ ਅਤੇ ਸੂਬਾ ਕਮੇਟੀ ਦੀ ਚੋਣ 20 ਅਕਤੂਬਰ ਤੱਕ ਕੀਤੀ ਜਾਵੇਗੀ ।

ਜਿਲਾ ਕਮੇਟੀਆਂ ਦੀ ਚੋਣ ਲਈ ਡੈਲੀਮੇਟ ਇਜਲਾਸ ਵੱਲੋਂ ਨਿਯਕਤ ਕੀਤੇ ਗਏ ਚੋਣ ਕਨਵੀਨਰ ਹੇਠ ਲਿਖੇ ਅਨੁਸਾਰ ਹਨ

ਬਠਿੰਡਾ-ਰਾਜਿੰਦਰ ਸਿੰਘ ਜਨਰਲ ਸਕਤਰ
ਸੰਗਰੂਰ–ਮੇਘ ਰਾਜ ਰੱਲਾ ਮੀਤ ਸਕੱਤਰ ਰੈ: ਦੁ: ਪੰਜਾਬ
ਫਰੀਦਕੋਟ-ਰਾਜਿੰਦਰਪਾਲ ਸਿੰਘ ਮੀਤ ਪ੍ਰਧਾਨ ਰੈ: ਸੁ: ਪੰਜਾਬ
ਫਿਰੋਜਪੁਰ-ਜਸਵੰਤ ਸਮਾਘ ਸੁਸਾਇਟੀ ਗਿੱਦੜਬਾਹਾ
ਲੁਧਿਆਣਾ–ਜੀਵਨ ਲਾਲ ਮੈਂਬਰ ਸੰਪਾਦਕੀ ਬੋਰਡ
ਰੋਪੜ–ਗੁਰਚਰਨ ਸਿੰਘ ਪ੍ਰਧਾਨ ਰੈ: ਸੁ: ਪੰ:
ਪਟਿਆਲਾ–ਰਾਜਪਾਲ ਸਿੰਘ ਸੰਪਾਦਕ ਤਰਕਸ਼ੀਲ
ਜਲੰਧਰ–ਵਿਜੇ ਬੰਬੇਲੀ ਸੁਸਾਇਟੀ ਹੁਸ਼ਿਆਰਪੁਰ
ਹੁਸ਼ਿਆਰਪੁਰ–ਸੁਖਦੇਵ ਮਾਹੀ ਸੁਸਾਇਟੀ ਬੰਮਾ
ਗੁਰਦਾਸਪੁਰ–ਅਮੀਰਜੀਤ ਮੈਂਬਰ ਸੰਪਾਦਕੀ ਬੋਰਡ

## ਰੈਸ਼ਨੇਲਿਸਟ ਸੁਸਾਇਟੀ ਵੱਲੋਂ ਸਪਸ਼ਟੀ ਕਰਨ

ਪਿਛਲੇ ਦਿਨੀ ਮਾਰਕੀਟ ਵਿਚ ਰੈਸ਼ਨਲਿਸਟ ਸੁਸਾਇਟੀ ਪੰਜਾਬ ਦੇ ਨਾਂ ਥੱਲੇ ਇਕ ਮਾਸਿਕ ਪਤਰ (ਰੈਸ਼ਨਲਿਸਿਟ) ਲੋਕਗੀਤ ਪ੍ਰਕਾਸ਼ਨ ਸਰਹਿੰਦ ਵਲੋਂ ਪ੍ਰਕਾਸ਼ਿਤ ਕੀਤਾ ਗਿਆ ਹੈ ਜਿਸਦਾ ਸਲਾਹਕਾਰ ਸੁਸਾਇਟੀ ਵਿੱਚੋਂ ਖਾਰਿਜ ਕੀਤਾ ਜਾ ਚੁੱਕਿਆ ਮੇਘਰਾਜ ਮਿੱਤਰ ਨਾਂ ਦਾ ਵਿਆਕਤੀ ਹੈ । ਅਸੀਂ ਸਾਫ ਕਰ ਦੇਣਾ ਚਾਹੁੰਦੇ ਹਾਂ ਕਿ ਰੈਸ਼ਨੇਲਿਸਟ ਸੁਸਾਇਟੀ ਇੱਕੋ ਹੈ ਜਿਸ ਦਾ ਡੈਲੀਗੇਟ ਇਜਲਾਸ 16-17 ਅਗਸਤ ਨੂੰ ਭਦੌੜ ਵਿਖੇ ਹੋਇਆ ਸੀ । ਮੇਘਰਾਜ ਕਿਸੇ ਸੁਸਾਇਈ ਦਾ ਪ੍ਰਧਾਨ ਨਹੀਂ ਹੈ । ਉਸਨੇ ਲੋਕਾਂ ਦੇ ਮਨਾਂ ਵਿੱਚ ਸੁਸਾਇਟੀ ਦੇ ਪ੍ਰਤੀ ਬਣੇ ਹਾਂ ਪੱਖੀ ਜ਼ਜਬਿਆਂ ਨੂੰ ਮਕਾਰੀ ਭਰੇ ਢੰਗ ਨਾਲ ਵਪਾਰਿਕ ਹਿੱਤਾਂ ਲਈ ਵਰਤਿਆ ਹੈ । ਰੈਸ਼ਨੇਲਿਸਟ ਸੁਸਾਇਟੀ ਦਾ ਆਪਣਾ ਦੇ ਮਾਸਕ ਮੈਗਜੀਨ ਤਰਕਸ਼ੀਲ ਹੈ । ਜਿਸਦਾ ਤੀਜਾ ਅੰਕ ਤੁਹਾਡੇ ਹੱਥਾਂ ਵਿੱਚ ਹੈ ।

ਮਿਤਰ ਦੀ ਅਗਲੀ ਕਰਸ਼ਤਾਨੀ ਡਾ: ਕਾਵੂਰ ਦੀ ਕਿਤਾਬ "ਤੇ ਦੇਵ ਪੁਰਸ਼ ਹਾਰ ਗਏ" ਦੇ ਤੀਜੇ ਐਡੀਸ਼ਨ ਤੇ "ਰੈਸ਼ਨਲਿਸ਼ਟ ਸੁਸਾਇਟੀ ਪੰਜਾਬ ਦੀਆਂ ਚੋਵਣੀਆਂ ਲਿਖਤਾਂ" ਲਿਖਣਾ ਹੈ । ਇਸ ਨਾਲ ਪਾਨਕਾਂ ਦੇ ਮਨਾਂ ਵਿੱਚ ਭੁਲੇਖੇ ਖੜੇ ਹੋ ਸਕਦੇ ਹਨ ।

# ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਪਹਿਲਾ ਡੈਲੀਗੇਟ ਇਜਲਾਸ

(ਰਾਜਿੰਦਰ ਸਿੰਘ, ਸਕੱਤਰ ਰ. ਸ. ਪ.)

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦਾ ਪਹਿਲਾ ਡੈਲੀਗੇਟ ਇਜਲਾਸ 16-17 ਅਗਸਤ ਨੂੰ ਭਦੌੜ ਵਿਖੇ ਸਫਲਤਾ ਪੂਰਵਕ ਨੇਪਰੇ ਚਾੜਿਆ ਗਿਆ। ਇਸ ਇਜਲਾਸ ਵਿੱਚ ਜੱਥੇਬੰਦੀ ਦੀਆਂ ਕੁੱਲ 65 ਇਕਾਈਆਂ ਜਿਹੜੀਆਂ 31 ਜੁਲਾਈ ਤੱਕ ਬਣ ਚੁੱਕੀਆਂ ਸਨ ਵਿਚੋਂ 194ਡੈਲੀਗੇਟਾਂ ਅਤੇ 70 ਦਰਸ਼ਕਾਂ (ਜੋ ਜਥੇਬੰਦੀ ਦੇ ਮੈਂਬਰ ਸਨ) ਨੇ ਭਾਗ ਲਿਆ। ਡੈਲੀਗੇਟ ਇਜਲਾਸ ਦੀ ਇੱਕ ਸੰਖੇਪ ਰੀਪੋਰਟ ਪਾਠਕਾਂ ਦੀ ਜਾਣਕਾਰੀ ਲਈ ਹੇਠਾਂ ਦੇ ਰਹੇ ਹਾਂ।

ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਭਦੌੜ ਇਕਾਈ ਵੱਲੋਂ ਕੀਤਾ ਗਿਆ ਪ੍ਰਬੰਧ ਇਜਲਾਸ ਦਾ ਇੱਕ ਵਰਣਨਯੋਗ ਪੱਖ ਹੈ। 40 ਦੇ ਲੱਗਭੱਗ ਵਾਲੰਟੀਅਰਾਂ ਵੱਲੋਂ ਦਿਨ ਰਾਤ ਇੱਕ ਕਰਕੇ ਇਸ ਇਜਲਾਸ ਨੂੰ ਨੇਪਰੇ ਚਾੜਿਆ ਗਿਆ। ਖਾਣ-ਪੀਣ ਸੌਣ ਅਤੇ ਹੋਰ ਲੋੜੀਂਦੇ ਪ੍ਰਬੰਧ ਸਵੈ-ਅਨੁਸ਼ਾਸ਼ਤ ਸਨ। ਕਿਸੇ ਕਿਸਮ ਦੀ ਬੇਲੋੜੀ ਦਖਲ ਅੰਦਾਜੀ ਨੂੰ ਰੋਕਣ ਲਈ ਇਜਲਾਸ ਵਿੱਚ ਸਖਤ ਪ੍ਰਬੰਧ ਕੀਤੇ ਗਏ। ਕੋਈ ਵੀ ਡੈਲੀਗੇਟ, ਦਰਸ਼ਕ ਜਾਂ ਵਾਲੰਟੀਅਰ ਬਿਨਾਂ ਪਛਾਣ-ਪੱਤਰ ਤੋਂ ਅੰਦਰ ਦਾਖਲ ਨਹੀਂ ਹੋ ਸਕਦਾ ਸੀ। ਸੀਮਤ ਸਮੇਂ ਦੀ ਯੋਗ-ਢੰਗ ਨਾਲ ਵਰਤੋਂ ਕਰਨ ਲਈ ਸਹਾਈ ਹੋਣ ਵਿੱਚ ਯਕੀਨਨ ਹੀ ਭਦੌੜ ਇਕਾਈ ਦੇ ਅਣਥੱਕ ਅਤੇ ਸਿਰੜੀ ਮੈਂਬਰ ਸ਼ਲਾਘਾ ਦੇ ਪਾਤਰ ਹਨ।

ਇਜਲਾਸ ਵਿੱਚ ਰੇਸ਼ਨੇਲਿਸਟ ਸੁਸਾਇਟੀ ਪੰਜਾਬ ਦੀ ਬਠਿੰਡਾ ਇਕਾਈ ਵੱਲੋਂ ਲਾਈ ਗਈ ਨੁਮਾਇਸ਼ ਵੀ ਇੱਕ ਵਰਨਣ-ਯੋਗ ਪੱਖ ਹੈ। ਇਸ ਨੁਮਾਇਸ਼ ਵਿੱਚ ਉਸ ਇਕਾਈ ਵੱਲੋਂ ਮਾਨਸਿਕ ਰੋਗਾਂ ਦਾ ਇਲਾਜ ਕਰਦੇ ਸਮੇਂ ਇਕੱਠੇ ਕੀਤੇ ਧਾਗੇ, ਤਵੀਤ, ਟੂਣੇ ਅਤੇ ਮਾਨਸਿਕ ਰੋਗੀਆਂ ਦੀਆਂ ਚਿੱਠੀਆਂ ਤੋਂ ਇਲਾਵਾ, ਵੱਖ ਵੱਖ ਸਮੇਂ ਕੀਤੇ ਸਮਾਗਮਾਂ ਦੀਆਂ ਤਸਵੀਰਾਂ, ਪਾਖੰਡੀ ਸਾਧਾਂ ਤੋਂ ਲਿਖਾਏ ਮੁਆਫੀ ਨਾਮੇ ਅਤੇ ਪੋਸਟਰਾਂ ਤੇ ਉਕਰੇ ਕੁੱਝ ਮਹੱਤਵਪੂਰਣ ਵਿਅਕਤੀਆਂ ਦੇ ਵਿਚਾਰ ਸ਼ਾਮਲ ਸਨ।

ਇਜਲਾਸ ਦੇ ਵੱਖੋ ਵੱਖ ਸ਼ੈਸ਼ਨਾਂ ਦੌਰਾਨ ਕੁੱਝ ਸਮੇਂ ਲਈ ਲੋਕ ਸੰਗੀਤ ਮੰਡਲੀ ਭਦੌੜ ਵੱਲੋਂ ਡੈਲੀਗੇਟਾਂ ਦੇ ਮਨੋਰੰਜਨ ਲਈ ਅਗਾਂਹ ਵਧੂ ਸਭਿਆਚਾਰ ਨੂੰ ਗੀਤਾਂ ਦੇ ਰੂਪ ਵਿੱਚ ਪੇਸ਼ ਕੀਤਾ ਗਿਆ। ਅਤੇ ਜਾਦੂ ਦੇ ਮਾਹਰ ਕੁਝ ਮੈਂਬਰਾਂ ਵੱਲੋਂ ਜਾਦੂ ਦੇ ਟਰਿਕ ਨਮੂਨੇ ਵਜੋਂ ਪੇਸ਼ ਕੀਤੇ ਗਏ।

**ਉਦਘਾਟਨੀ ਸਮਾਰੋਹ :** ਪਹਿਲਾਂ ਮਿਥੇ ਪ੍ਰੋਗ੍ਰਾਮ ਅਨੁਸਾਰ ਪਲਸ ਮੰਚ ਦੇ ਪ੍ਰਧਾਨ ਸ: ਗੁਰਸ਼ਰਨ ਸਿੰਘ ਨੇ ਇਜਲਾਸ ਦਾ ਉਦਘਾਟਨ ਕਰਕੇ ਡੈਲੀਗੇਟਾਂ ਨੂੰ ਸੰਬੋਧਨ ਕਰਨਾ ਸੀ। ਪਰ ਉਹ ਕਿਸੇ ਅਚਾਨਕ ਰੁਝੇਵੇਂ ਕਾਰਣ ਪਹੁੰਚ ਨਾ ਸਕੇ। ਸਮਾਗਮ ਦਾ ਉਦਘਾਟਨ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਪ੍ਰਧਾਨ ਗੁਰਚਰਨ ਸਿੰਘ ਵੱਲੋਂ ਇੱਕ ਬੈਨਰ ਨੂੰ ਖੋਲ ਕੇ ਕੀਤਾ ਗਿਆ ਜਿਸ ਉਪਰ ਉਕੱਰੇ ਮੈਕੀਸਮ ਗੋਰਕੀ ਦੇ ਸ਼ਬਦ--''**ਛੋਟੀ ਵੱਡੀ ਉਮਰ ਦੀਆਂ ਗੱਲਾਂ ਛੱਡੋ, ਆਉ ਵੇਖੀਏ ਕਿ ਕਿਸ ਦੇ ਵਿਚਾਰ ਠੀਕ ਹਨ।**—ਰੈਸ਼ਨੇਲਿਸਟ ਸੁਸਾਇਟੀ ਦੀ ਸਮੁਚੀ ਸਮਝ ਦਾ ਸਾਰ ਤੱਤ ਬਣਦੇ ਹਨ।

ਇਜਲਾਸ ਵਿੱਚ ਬਹਿਸ ਅਧੀਨ ਲਿਆਂਦੇ ਵਿਸ਼ਿਆਂ ਸੰਬੰਧੀ ਖਰੜੇ ਪਹਿਲਾਂ ਤਿਆਰੀ ਕਮੇਟੀ ਵੱਲੋਂ ਡੈਲੀਗੇਟਾਂ ਕੋਲ ਭੇਜੇ ਗਏ ਸਨ। ਤਿਆਰੀ ਕਮੇਟੀ ਵੱਲੋਂ ਰੈਸ਼ਨੇਲਿਸਟ ਸੁਸਾਇਟੀ ਪੰਜਾਬ ਦੇ ਜਨਰਲ ਸਕੱਤਰ ਨੇ ਡੈਲੀਗੇਟਾਂ ਦਾ ਸਵਾਗਤ ਖਰੜੇ ਵਿੱਚ ਰਹੇ ਨੁਕਸਾਂ ਫਰਕਾਂ ਸੰਬੰਧੀ ਇੱਕ ਸੰਖੇਪ ਰੀਪੋਰਟ ਪੜ੍ਹੀ। ਡੈਲੀਗੇਟ ਇਜਲਾਸ ਵਲੋਂ ਪਾਸ ਕੀਤੇ ਗਏ ਵੱਖ ਵੱਖ ਅਜੇਹਿਆਂ ਦਾ ਸੰਖੇਪ ਵਰਣਨ ਹੇਠ ਲਿਖੇ ਅਨੁਸਾਰ ਹੈ।

## ਜਥੇਬੰਦੀ ਦੀਆਂ ਸਰਗਰਮੀਆਂ ਦਾ ਲੇਖਾ-ਜੋਖਾ

ਇਸ ਅਜੰਡੇ ਨੂੰ ਬਹਿਸ ਅਧੀਨ ਲਿਆਉਂਦੇ ਹੋਏ ਹੇਠ ਲਿਖੇ ਮੁੱਖ ਨੁਕਤੇ ਨੋਟ ਕੀਤੇ ਗਏ। ਜਥੇਬੰਦੀ ਬਣਨ ਤੋਂ ਪਹਿਲਾਂ ਵੀ ਇਹ ਵਿਚਾਰ ਖਿੰਡੇ ਹੋਏ ਰੂਪ ਵਿੱਚ ਮੌਜੂਦ ਸਨ, ਜਥੇਬੰਦੀ ਦੇ ਬਣਨ ਅਤੇ ਤੇਜੀ ਨਾਲ ਵਿਕਾਸ ਕਰਨ ਦਾ ਮੁੱਖ ਕਾਰਣ ਪੰਜਾਬ ਵਿਚ ਮੌਜੂਦ ਕਿਊਮਨਿਸਟ ਲਹਿਰ ਦਾ ਅਧਾਰ ਸੀ ਭਾਵੇਂ ਫੌਰੀ ਤੌਰ ਤੇ ਜਥੇਬੰਦੀ ਡਾਂ. ਕਾਵੂਰ ਲਿਖਤਾਂ ਦੁਆਲੇ ਕੇਂਦਰਤ

(ਬਾਕੀ ਸ਼ਫਾ 33 ਤੇ)